ਤੁਹਾਡੀ ਰਾਸ਼ੀ ਕੀ ਕਹਿੰਦੀ ਹੈ ?

*ਲੇਖਕ: ਅਵਤਾਰ ਸਿੰਘ ਪਾਸ਼*



ਅੱਠਵਾਂ ਅਡੀਸਨ : 2017

ਕਾਪੀ : 2000

ਸੰਪਰਕ ਪਤਾ: ਦਫਤਰ ਤਰਕਸ਼ੀਲ ਸੁਸਾਇਟੀ ਪੰਜਾਬ
ਤਰਕਸ਼ੀਲ ਭਵਨ, ਤਰਕਸ਼ੀਲ ਚੌਂਕ, ਬਰਨਾਲਾ

ਮੁੱਲ : 25 ਰੁਪਏ

ਛਾਪਕ: ਅੱਪੂ ਆਰਟ ਪ੍ਰੈੱਸ, ਸ਼ਾਹਕੋਟ
ਫੋਨ: 01821-261338

# ਭੂਮਿਕਾ

ਪਾਸ਼ ਸਾਡੇ ਦੌਰ ਦੀ ਇੱਕ ਅਨੁਪਮ ਬੌਧਿਕ ਪ੍ਰਤਿਭਾ ਸੀ। ਉਸਨੂੰ ਇੱਕ ਕਵੀ ਦੇ ਤੌਰ ਤੇ ਸਾਰੇ ਜਾਣਦੇ ਅਤੇ ਮਾਣਦੇ ਹਨ। ਉਸਦੀ ਕਵਿਤਾ ਨੇ ਪੰਜਾਬੀ ਕਾਵਿ ਨੂੰ ਇੱਕ ਨਵਾਂ ਮੁਹਾਂਦਰਾ ਦਿੱਤਾ, ਇੱਕ ਉਚੇਰਾ ਪੱਧਰ ਬਖਸ਼ਿਆ ਜਿਸ ਦੀਆਂ ਖ਼ੂਬੀਆਂ ਬਾਰੇ ਸੈਂਕੜੇ ਲੇਖ ਲਿਖੇ ਜਾ ਸਕਦੇ ਹਨ ਅਤੇ ਲਿਖੇ ਗਏ ਹਨ। ਪਰ ਅਜਿਹੀ ਕਵਿਤਾ ਰਚਣ ਦੇ ਨਾਲ ਨਾਲ ਉਸਨੇ ਗਿਆਨ-ਵਿਗਿਆਨ ਦੇ ਵੱਖ-ਵੱਖ ਖੇਤਰਾਂ ਦਾ ਕਿੰਨਾ ਗੰਭੀਰ ਅਧਿਐਨ ਕੀਤਾ ਸੀ ਉਸਦਾ ਇਹ ਪੱਖ ਲੋਕਾਂ ਦੇ ਸਾਹਮਣੇ ਬਹੁਤ ਘੱਟ ਹੀ ਆਇਆ ਹੈ। ਕਵਿਤਾ ਜ਼ਿੰਦਗੀ ਦੇ ਭਾਵੁਕ ਪੱਖ ਨੂੰ ਪੇਸ਼ ਕਰਦੀ ਹੋਈ ਮਨ ਦੀਆਂ ਅੰਦਰੂਨੀ ਪਰਤਾਂ ਦੇ ਰਹੱਸਾਂ ਨੂੰ ਖੋਜਦੀ ਹੈ ਜਦ ਕਿ ਵਿਗਿਆਨ ਜ਼ਿੰਦਗੀ ਦੇ ਤਾਰਕਿਕ ਪੱਖ ਨੂੰ ਪੇਸ਼ ਕਰਦਾ ਹੋਇਆ ਬਾਹਰਮੁਖੀ ਦੁਨੀਆਂ ਦੀਆਂ ਸੱਚਾਈਆਂ ਨੂੰ ਸਾਹਮਣੇ ਲਿਆਉਂਦਾ ਹੈ। ਬਹੁਤੇ ਵਿਅਕਤੀਆਂ ਦੀ ਖੋਜ ਯਾਤਰਾ ਇੱਕ ਦਿਸ਼ਾ ਵਿੱਚ ਹੀ ਹੁੰਦੀ ਹੈ, ਇਹਨਾਂ ਦੋਵਾਂ ਪੱਖਾਂ ਦਾ ਸੰਤੁਲਨ ਅਤੇ ਸੁਮੇਲ ਕਦੇ-ਕਦੇ ਹੀ ਹੁੰਦਾ ਹੈ। ਪਾਸ਼ ਨੇ ਜਿੱਥੇ ਕਵਿਤਾ ਵਿੱਚ ਬੁਲੰਦੀਆਂ ਛੋਹੀਆਂ ਹਨ ਉੱਥੇ ਉਸ ਦੀਆਂ ਵਾਰਤਕ ਲਿਖਤਾਂ ਬਾਹਰੀ ਸੰਸਾਰ ਨੂੰ ਜਾਣਨ, ਸਮਝਣ ਅਤੇ ਵਿਸ਼ਲੇਸ਼ਣ ਕਰਨ ਦੀ ਉਸ ਦੀ ਉੱਚ ਸਮਰੱਥਾ ਦਾ ਸ਼ਾਨਦਾਰ ਨਮੂਨਾ ਹਨ।

ਪਾਸ਼ ਨੂੰ ਇਸ ਗੱਲ ਦਾ ਤੀਬਰ ਅਹਿਸਾਸ ਸੀ ਕਿ ਸਾਡੀ ਵੱਖ-ਵੱਖ ਗੱਲਾਂ ਬਾਰੇ ਸਮਝ ਬਹੁਤਾ ਕਰਕੇ ਸਤਹੀ ਹੈ ਅਤੇ ਉਨ੍ਹਾਂ ਦੀ ਡੂੰਘਾਈ ਵਿੱਚ ਜਾ ਕੇ ਅਧਿਐਨ ਕਰਨ ਦੀ ਪ੍ਰਵਿਰਤੀ ਬਹੁਤ ਘੱਟ ਹੈ। ਸੋ ਉਸਨੇ ਆਪਣੇ ਇਲਾਕੇ ਦੇ ਕੁਝ ਹੋਰ ਦੋਸਤਾਂ ਨਾਲ ਮਿਲ ਕੇ ਲਾਲਾ ਹਰਦਿਆਲ ਸਟੱਡੀ ਸੈਂਟਰ ਬਣਾਇਆ, ਅਧਿਐਨ ਲਈ ਕਿਤਾਬਾਂ ਇਕੱਠੀਆਂ ਕੀਤੀਆਂ ਅਤੇ ਫਿਰ ਵੱਖ-ਵੱਖ ਵਿਸ਼ਿਆਂ ਉੱਤੇ ਆਪਸ ਵਿੱਚ ਵਿਚਾਰ ਗੋਸ਼ਟੀਆਂ ਰਚਾਈਆਂ। ਇਸ ਤਰ੍ਹਾਂ ਕੀਤੇ ਅਧਿਐਨ ਵਿੱਚੋਂ ਜੋ ਸਮਝ ਨਿਖਰ ਕੇ ਆਉਂਦੀ ਪਾਸ਼ ਉਸਨੂੰ ਕਲਮਬੰਦ ਕਰਕੇ ਲੇਖ ਤਿਆਰ ਕਰਦਾ। ਉਸ ਵੱਲੋਂ ਲਿਖੇ ਇਨ੍ਹਾਂ ਲੇਖਾਂ ਵਿੱਚ ਸਾਹਿਤ, ਸਭਿਆਚਾਰ, ਵਿਗਿਆਨ ਅਤੇ ਸਮਕਾਲੀ ਸਮਾਜਿਕ/ਰਾਜਨੀਤਿਕ ਸਥਿਤੀ ਦੇ ਅਨੇਕਾਂ ਵਿਸ਼ਿਆਂ ਬਾਰੇ ਬਹੁਮੁੱਲੇ ਵਿਚਾਰ ਪੇਸ਼ ਕੀਤੇ ਗਏ ਹਨ। ਇਨ੍ਹਾਂ ਵਿੱਚੋਂ ਇਸ ਪੁਸਤਕ ਵਿੱਚ ਪਾਸ਼ ਵੱਲੋਂ ਵਿਗਿਆਨਕ ਅਤੇ ਤਰਕਸ਼ੀਲ, ਵਿਸ਼ਿਆਂ ਉੱਪਰ ਲਿਖੀਆਂ ਗਈਆਂ ਲਿਖਤਾਂ ਨੂੰ ਪੇਸ਼ ਕੀਤਾ ਜਾ ਰਿਹਾ ਹੈ। ਇਹ

ਲਿਖਤਾਂ ਉਨ੍ਹਾਂ ਵੱਲੋਂ 1980 ਤੋਂ 85 ਤੀਕ ਸਾਈਕਲੋਸਟਾਈਲ ਕਰਕੇ ਛਾਪੇ ਜਾਂਦੇ ਪਰਚੇ 'ਹਾਕ' ਚੋਂ ਲਈਆਂ ਗਈਆਂ ਹਨ ਜੋ ਪਾਸ਼ ਦੀ ਸ਼ਹਾਦਤ ਤੋਂ ਬਾਅਦ 1988-89 ਵਿੱਚ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਪਰਚੇ ਵਿਗਿਆਨਕ ਵਿਚਾਰ ਵਿੱਚ ਮੁੜ ਪ੍ਰਕਾਸ਼ਿਤ ਕੀਤੀਆਂ ਗਈਆਂ।

ਪਹਿਲੀ ਲਿਖਤ 'ਅੰਧ ਵਿਸ਼ਵਾਸ ਤੇ ਅਸੀਂ ਲੋਕ' ਵੱਖ-ਵੱਖ ਪ੍ਰਚਲਿਤ ਵਹਿਮਾਂ ਬਾਰੇ ਪਾਸ਼ ਦੇ ਡੂੰਘੇ ਵਿਸ਼ਲੇਸ਼ਣ ਨੂੰ ਦਰਸਾਉਂਦੀ ਹੈ। ਇਸ ਲੇਖ ਦੀ ਅਹਿਮੀਅਤ ਹੋਰ ਵੀ ਵੱਧ ਜਾਂਦੀ ਹੈ ਜਦ ਅਸੀਂ ਦੇਖਦੇ ਹਾਂ ਕਿ ਇਹ ਲੇਖ ਤਰਕਸ਼ੀਲ ਸੁਸਾਇਟੀ ਦੇ ਬਣਨ ਤੋਂ ਵੀ ਪਹਿਲਾਂ ਦਾ ਲਿਖਿਆ ਹੋਇਆ ਹੈ (1981 ਵਿੱਚ) ।

'ਤੁਹਾਡੀ ਰਾਸ਼ੀ ਕੀ ਕਹਿੰਦੀ ਹੈ' ਲੇਖ ਵਿੱਚ ਰਾਸ਼ੀ ਤੋਂ ਵਿਅਕਤੀ ਦੇ ਭੂਤ, ਭਵਿੱਖ ਬਾਰੇ ਦੱਸ ਸਕਣ ਦੇ ਢਕੌਂਜ ਦਾ ਵਿਰੋਧ ਕੀਤਾ ਗਿਆ ਹੈ ਅਤੇ ਇਹ ਵਿਰੋਧ ਕੋਈ ਰਸਮੀ ਢੰਗ ਨਾਲ ਕੇਵਲ ਇਹ ਕਹਿ ਕੇ ਨਹੀਂ ਕੀਤਾ ਗਿਆ ਕਿ ਰਾਸ਼ੀਫਲ ਨੂੰ ਨਹੀਂ ਮੰਨਣਾ ਚਾਹੀਦਾ ਇਸ ਵਿੱਚ ਕੋਈ ਸੱਚਾਈ ਨਹੀਂ ਹੁੰਦੀ, ਸਗੋਂ ਇਸ ਖੇਤਰ ਦਾ ਪੂਰਾ ਅਧਿਐਨ ਕਰ ਕੇ ਇਹ ਦਰਸਾਇਆ ਗਿਆ ਹੈ ਕਿ ਜੋਤਿਸ਼ ਵਿੱਚ ਰਾਸ਼ੀਆਂ ਦੀ ਕਲਪਨਾ ਕਿਵੇਂ ਕੀਤੀ ਜਾਂਦੀ ਹੈ ਅਤੇ ਕਿਵੇਂ ਬਹੁਤੇ ਲੋਕਾਂ ਨੂੰ ਆਪਣੀਆਂ ਇਨ੍ਹਾਂ ਮਨਘੜਤ ਕਲਪਿਤ ਰਾਸ਼ੀਆਂ ਦੇ ਨਾਵਾਂ ਦਾ ਵੀ ਸਹੀ ਪਤਾ ਨਹੀਂ ਹੁੰਦਾ ਫਿਰ ਵੀ ਉਹ ਇਸ ਦੇ ਅੰਨ੍ਹੇਵਾਹ ਵਿਸ਼ਵਾਸ ਕਰਦੇ ਹਨ। ਇਸੇ ਲੇਖ ਦੇ ਅੰਤ ਵਿੱਚ ਨੋਟ ਲੱਗਾ ਸੀ ਕਿ 'ਹਾਕ' ਦੇ ਅਗਲੇ ਅੰਕ ਵਿੱਚ, ਲੇਖ ਦੇ ਦੂਸਰੇ ਭਾਗ ਵਿੱਚ ਦਰਸਾਇਆ ਜਾਵੇਗਾ ਕਿ ਭਾਰਤੀ ਅਤੇ ਵਿਦੇਸ਼ੀ ਜੋਤਿਸ਼ ਕਿੰਨਾ ਥੋਥਾ ਹੈ। ਪ੍ਰੰਤੂ ਅਫਸੋਸ ਕਿ ਸਾਨੂੰ ਲੇਖ ਦਾ ਇਹ ਦੂਸਰਾ ਭਾਗ ਪ੍ਰਾਪਤ ਨਹੀਂ ਹੋ ਸਕਿਆ ਸੋ ਇਸ ਪੱਖੋਂ ਇਹ ਲੇਖ ਕੁਝ ਅਧੂਰਾ ਹੈ। ਫਿਰ ਵੀ ਲੋਕਾਂ ਦੀਆਂ ਰਾਸ਼ੀਆਂ ਨਿਸ਼ਚਿਤ ਕਰਨ ਦੇ ਢੰਗਾਂ ਬਾਰੇ ਜਾਣਕਾਰੀ ਦੇਣ ਪੱਖੋਂ ਗਿਆਨ ਭਰਪੂਰ ਹੈ।

'ਫਿਰਕਾਪ੍ਰਸਤੀ ਦੀਆਂ ਜੜ੍ਹਾਂ' ਲੇਖ ਵਿੱਚ ਪਾਸ਼ ਵੱਲੋਂ ਫਿਰਕਾਪ੍ਰਸਤੀ ਦੇ ਵੱਖ-ਵੱਖ ਪੱਖਾਂ ਜਿਵੇਂ ਆਰਥਿਕ, ਸਮਾਜਿਕ ਅਤੇ ਮਨੋਵਿਗਿਆਨਕ ਕਾਰਨਾਂ ਦਾ ਵਿਸ਼ਲੇਸ਼ਣ ਕੀਤਾ ਗਿਆ ਹੈ। ਆਪਣੇ ਇਲਾਕੇ ਦੇ ਕੁਝ ਲੋਕਾਂ ਵਿੱਚ ਪਈ ਫਿਰਕੂ ਜ਼ਹਿਨੀਅਤ ਨੂੰ ਫਰੋਲ ਕੇ ਸਾਹਮਣੇ ਲਿਆਂਦਾ ਹੈ ਅਤੇ ਇਲਾਕੇ ਦੀ ਇੱਕ ਘਟਨਾ ਦਾ ਜ਼ਿਕਰ ਕਰਦੇ ਹੋਏ ਦਰਸਾਇਆ ਹੈ ਕਿ ਕਿਸ ਤਰ੍ਹਾਂ ਸਧਾਰਨ ਮਸਲਿਆਂ ਨੂੰ ਕੁਝ ਲੋਕਾਂ ਵੱਲੋਂ ਫਿਰਕੂ ਰੰਗਤ ਦੇ ਦਿੱਤੀ ਜਾਂਦੀ ਹੈ। ਮੂਲ ਲੇਖ ਵਿੱਚ ਦਰਜ ਸਥਾਨਿਕ ਘਟਨਾਵਾਂ ਦੇ ਵਰਣਨ ਨੂੰ ਇੱਥੇ ਕੁਝ ਸੰਖੇਪ ਕੀਤਾ ਗਿਆ ਹੈ।

ਸਮਾਧੀ ਦੀ ਅਵਸਥਾ ਵਿੱਚ ਵਿਅਕਤੀ ਨੂੰ ਕੋਈ ਦੈਵੀ ਦਰਸ਼ਨਾਂ ਦੇ ਜਾਂ ਅੰਦਰਲਾ ਦੁਆਰ ਖੁੱਲ੍ਹਣ ਵਰਗੇ ਅਨੁਭਵ ਹੋਣ ਦੇ ਭੁਲੇਖੇ ਕਿਉਂ ਪੈ ਜਾਂਦੇ ਹਨ ਇਸਦੀ ਬਹੁਤ ਕਮਾਲ ਦੀ ਵਿਆਖਿਆ ਪੇਸ਼ ਕੀਤੀ ਗਈ ਹੈ ਲੇਖ 'ਧਾਰਮਿਕ ਸਮਾਧੀ' ਵਿੱਚ। ਇਸਦੇ ਕੁਝ ਭਾਗ ਸਧਾਰਨ ਪਾਠਕ ਨੂੰ ਸਮਝਣੇ ਔਖੇ ਲੱਗ ਸਕਦੇ ਹਨ ਜਿਵੇਂ ਦਿਮਾਗੀ ਪ੍ਰਕਿਰਿਆ ਬਾਰੇ ਜਾਣਕਾਰੀ ਦੇਣ ਵਾਲਾ 'ਅਨੁਭਵ ਦੀ ਸੰਰਚਨਾ' ਵਰਗੇ ਭਾਗ, ਜਿਸਦਾ ਕਾਰਨ ਇਹ ਹੈ ਕਿ ਇਸ ਵਿਸ਼ੇ ਬਾਰੇ ਆਮ ਪਾਠਕਾਂ ਨੂੰ ਪਹਿਲਾਂ ਕਦੇ ਪੜ੍ਹਨ ਦਾ ਮੌਕਾ ਨਹੀਂ ਮਿਲਿਆ ਨਹੀਂ ਹੁੰਦਾ। ਪਰ ਸਮੁੱਚੇ ਤੌਰ ਤੇ ਇਹ ਲੇਖ ਬਹੁਤ ਜਾਣਕਾਰੀ ਭਰਪੂਰ ਹੈ ਖਾਸ ਕਰ ਭਰਮ ਭੁਲੇਖਿਆਂ ਦੀਆਂ ਵੱਖ-ਵੱਖ ਕਿਸਮਾਂ (illusions, delusions and hallucinations) ਬਾਰੇ ਲੇਖ ਦੇ ਮਗਰਲੇ ਹਿੱਸੇ ਵਿੱਚ ਦਿੱਤੀ ਵਿਸਥਾਰ ਪੂਰਵਕ ਜਾਣਕਾਰੀ ਬਹੁਤ ਵਡਮੁੱਲੀ ਹੈ। ਇਸ ਲੇਖ ਤੋਂ ਪਾਸ਼ ਦੀ ਮਨੋਵਿਗਿਆਨ ਦੇ ਵਿਸ਼ੇ ਉੱਪਰ ਡੂੰਘੀ ਪਕੜ ਦਾ ਇਜ਼ਹਾਰ ਵੀ ਹੁੰਦਾ ਹੈ।

ਪੁਸਤਕ ਦੇ ਅਗਲੇ ਭਾਗ ਵਿੱਚ ਬ੍ਰਹਿਮੰਡ ਦੀ ਉੱਤਪਤੀ, ਆਕਾਰ ਅਤੇ ਸਰੂਪ ਬਾਰੇ ਪਾਸ਼ ਦਾ ਦੋ ਭਾਗਾਂ ਵਿੱਚ ਤਿਆਰ ਕੀਤਾ ਲੇਖ। ਇਸ ਵਿਸ਼ੇ ਦੀ ਗੁੰਝਲਤਾ ਅਤੇ ਵਿਸ਼ਾਲਤਾ ਅਕਸਰ ਹੀ ਬਹੁਤ ਸਾਰਿਆਂ ਨੂੰ ਅਧਿਆਤਮਵਾਦ ਵੱਲ ਲੈ ਜਾਂਦੀ ਹੈ ਪਰ ਪਾਸ਼ ਨੇ ਜਿਸ ਤਰ੍ਹਾਂ ਵਿਸ਼ੇ ਨੂੰ ਪੇਸ਼ ਕੀਤਾ ਹੈ ਉਹ ਵਿਗਿਆਨ ਅਤੇ ਫਲਸਫੇ ਦੇ ਦੋਵਾਂ ਖੇਤਰਾਂ ਵਿੱਚ ਉਸ ਦੀ ਪਦਾਰਥਵਾਦੀ ਵਿਚਾਰਧਾਰਾ ਉੱਤੇ ਪਕੜ ਦਾ ਸ਼ਾਨਦਾਰ ਨਮੂਨਾ ਹੈ।

ਬ੍ਰਹਿਮੰਡ ਬਾਰੇ ਬੁਨਿਆਦੀ ਤੌਰ ਤੇ ਦੋ ਸਵਾਲ ਪ੍ਰਮੁੱਖ ਬਣਦੇ ਹਨ-ਪਹਿਲਾ ਬ੍ਰਹਿਮੰਡ ਦਾ ਆਕਾਰ ਅਤੇ ਸਰੂਪ ਕੀ ਹੈ ਦੂਸਰਾ ਬ੍ਰਹਿਮੰਡ ਦੀ ਉਤਪਤੀ ਕਿਵੇਂ ਹੋਈ ? ਪਾਸ਼ ਨੇ ਆਪਣੇ ਹੀ ਅੰਦਾਜ਼ ਵਿੱਚ ਇਹ ਦੋਵੇਂ ਸਵਾਲ ਇਸ ਤਰ੍ਹਾਂ ਪੇਸ਼ ਕੀਤੇ ਹਨ :-

"ਸਾਡਾ ਸੂਰਜ, ਸਾਡੀ ਆਕਾਸ਼ ਗੰਗਾ ਦੇ 150,000 ਮਿਲੀਅਨ ਸੂਰਜਾਂ ਵਿੱਚੋਂ ਇੱਕ ਹੈ। ਸਾਡੇ ਤੋਂ 500 ਮਿਲੀਅਨ ਚਾਨਣ (ਪ੍ਰਕਾਸ਼) ਵਰ੍ਹੇ ਵਿਆਸ ਦੇ ਘੇਰੇ ਵਿੱਚ ਕੋਈ 100 ਮਿਲੀਅਨ ਪ੍ਰਕਾਸ ਗੰਗਾਵਾਂ ਅਜੇ ਤੀਕ ਲੱਭ ਚੁੱਕੀਆਂ ਸਨ ਇਸ ਘੇਰੇ ਤੋਂ ਅੱਗੇ ਹੋਰ ਵੀ ਅਸੰਖ ਅਕਾਸ਼ ਗੰਗਾਵਾਂ ਹਨ। ਇਹ ਸਭ ਕੁੱਤਖਾਨਾ ਕਿੱਥੋਂ ਕੁ ਤੱਕ ਹੈ ?"

"ਬ੍ਰਹਿਮੰਡ ਵਿੱਚ ਖਿਲਰਿਆ ਫਿਰਦਾ ਇਹ ਜੰਗ ਪੁਲੰਘਾ ਕਿਵੇਂ ਬਣਿਆ ? ਜੇ ਕਿਸੇ ਨੇ ਬਣਾਇਆ ਹੈ ਤਾਂ ਉਹ ਭਾਈ ਸਾਹਿਬ ਕਿੱਥੇ ਅਤੇ ਕਿਉਂ ਬਣੇ ? ਇਹ ਬਣਨ ਬਣਾਉਨ ਦਾ ਚੱਕਰ ਕੀ ਹੈ ?"

ਇਹਨਾਂ ਵਿੱਚੋਂ ਪਹਿਲੇ ਸਵਾਲ ਦਾ ਜਵਾਬ 'ਤੇਰਾ ਕੇਵਡ ਚੀਰਾ' ਸਿਰਲੇਖ ਹੇਠ ਅਤੇ ਦੂਸਰੇ ਸਵਾਲ ਦਾ ਜਵਾਬ 'ਕਿਹ ਬਿਧਿ ਸਜਾ ਪ੍ਰਥਮ ਸੰਸਾਰਾ' ਵਿੱਚ ਦਿੱਤਾ ਗਿਆ ਹੈ। ਲੇਖ

ਨਾ ਸਿਰਫ ਵਿਗਿਆਨਕ ਜਾਣਕਾਰੀ ਨਾਲ ਲੈੱਸ ਹੈ ਸਗੋਂ ਫਲਸਫੇ ਅਤੇ ਧਾਰਮਿਕ ਗ੍ਰੰਥਾਂ ਵਿੱਚ ਇਸ ਵਿਸ਼ੇ ਨੂੰ ਕਿਵੇਂ ਲਿਆ ਗਿਆ ਹੈ ਉਸਦੀ ਭਰਪੂਰ ਜਾਣਕਾਰੀ ਦਿੱਤੀ ਗਈ ਹੈ

ਪੁਸਤਕ ਵਿਚਲੇ ਲੇਖ ਜਿੱਥੇ ਵੱਖ-ਵੱਖ ਵਿਸ਼ਿਆਂ ਬਾਰੇ ਡੂੰਘੀ ਅਤੇ ਸਹੀ ਦ੍ਰਿਸ਼ਟੀਕੋਣ ਤੋਂ ਜਾਣਕਾਰੀ ਦਿੰਦੇ ਹਨ ਉੱਥੇ ਇਸ ਪੱਖੋਂ ਵੀ ਧਿਆਨ ਦੇਣ ਯੋਗ ਹਨ ਕਿ ਪਾਸ਼ ਹਰ ਵਿਸ਼ੇ ਦਾ ਕਿੰਨਾ ਡੂੰਘਾਈ ਤੀਕ ਅਧਿਐਨ ਕਰਦਾ ਸੀ। ਡਿਗਰੀਆਂ ਲੈਣ ਵਾਲੀ ਪੜ੍ਹਾਈ ਨਾਲੋਂ ਟੁੱਟ ਕੇ ਕੇਵਲ ਆਪਣੀਆਂ ਕੋਸ਼ਿਸ਼ਾਂ ਨਾਲ ਤਾਰਾ ਵਿਗਿਆਨ ਦਾ ਐਨਾ ਡੂੰਘਾ ਅਧਿਐਨ ਕਰਨਾ ਅਤੇ ਨਾ ਸਿਰਫ ਕਿਤਾਬੀ ਅਧਿਐਨ ਸਗੋਂ ਖੁਦ ਆਪਣੀ ਸ਼ਕਤੀਸ਼ਾਲੀ ਦੂਰਬੀਨ ਬਣਾ ਕੇ ਉਸ ਨਾਲ ਹੋਰ ਗਲੈਕਸੀਆਂ ਵੇਖਣ ਵਿੱਚ ਸਫਲ ਹੋਣਾ, ਕੀ ਕਮਾਲ ਦੀ ਪ੍ਰਾਪਤੀ ਨਹੀਂ ਹੈ। ਇਹ ਅਧਿਐਨ ਕਿਸ ਪੱਧਰ ਦਾ ਸੀ ਇਸਦਾ ਇਕ ਅੰਦਾਜ਼ਾ ਸਟੱਡੀ ਸਰਕਲ ਵਿੱਚ ਇਕੱਠੀਆਂ ਕੀਤੀਆਂ ਗਈਆਂ ਪੁਸਤਕਾਂ ਦੀ ਸੂਚੀ ਦੇਖਣ ਤੋਂ ਲੱਗ ਸਕਦਾ ਹੈ (ਇਹ ਸੂਚੀ ਇਸ ਪੁਸਤਕ ਦੇ ਅੰਤ ਤੇ ਦਿੱਤੀ ਗਈ ਹੈ) ਸਟੱਡੀ ਸਰਕਲ ਵੱਲੋਂ ਇਹ ਪੁਸਤਕਾਂ ਪੜ੍ਹਨ ਦੀ ਸਿਫਾਰਸ਼ ਅਤੇ ਸਹੂਲਤ ਦਿੱਤੀ ਗਈ ਸੀ। ਅੱਜ ਇਹ ਸਹੂਲਤ ਤਾਂ ਖਤਮ ਹੈ ਪਰ ਇਹ ਪੁਸਤਕਾਂ ਪੜ੍ਹਨ ਦੀ ਸਿਫਾਰਸ਼ ਸਾਡੇ ਲਈ ਹੁਣ ਵੀ ਉਨਾ ਹੀ ਮਹੱਤਵ ਰੱਖਦੀ ਹੈ।

ਸੋ ਇਸ ਪੁਸਤਕ ਦੀ ਸਾਰਥਿਕਤਾ ਕੇਵਲ ਇਹ ਪੁਸਤਕ ਪੜ੍ਹਕੇ ਗਿਆਨ ਹਾਸਲ ਕਰਨ ਨਾਲ ਹੀ ਨਹੀਂ ਹੋ ਜਾਂਦੀ ਸਗੋਂ ਤਦ ਹੈ ਜੇ ਅਸੀਂ ਖੁਦ ਵੀ ਅਜਿਹਾ ਅਧਿਐਨ ਕਰ ਸਕਣ ਲਈ ਪ੍ਰੇਰਿਤ ਹੋ ਸਕੀਏ। ਪਾਸ਼ ਨੇ ਗਿਆਨ ਪ੍ਰਾਪਤੀ ਬਾਰੇ ਇਕ ਬੜੀ ਡੂੰਘੀ ਸਚਾਈ ਨੂੰ 'ਤੇਰਾ ਕੇਵਡ ਚੀਰਾ' ਲੇਖ ਵਿੱਚ, ਇਹਨਾਂ ਸ਼ਬਦਾਂ ਰਾਹੀਂ ਪ੍ਰਗਟ ਕੀਤਾ ਹੈ।

'ਸਾਡੇ ਅਧਿਆਪਕਾਂ ਅਤੇ ਮਾਪਿਆਂ ਦੇ ਮਨਾਂ ਵਿੱਚ ਗਿਆਨ ਦਾ ਸੰਕਲਪ ਕਮਾਈ ਨਾਲ ਬੱਝਾ ਹੋਇਆ ਹੈ। ਪਰ ਸੱਚ ਇਹ ਹੈ ਕਿ ਗਿਆਨ ਦੀ ਯਾਤਰਾ ਸ਼ੁਰੂ ਹੀ ਖੱਟੀਆਂ ਕਮਾਈਆਂ ਦੇ ਚੱਕਰਾਂ ਵਿੱਚੋਂ ਬਾਹਰ ਆ ਕੇ ਹੁੰਦੀ ਹੈ।'

ਖੱਟੀਆਂ ਕਮਾਈਆਂ ਦੇ ਚੱਕਰਾਂ ਵਿੱਚੋਂ ਬਾਹਰ ਆ ਕੇ ਵਿਗਿਆਨਕ ਦ੍ਰਿਸ਼ਟੀਕੋਣ ਤੋਂ ਗਿਆਨ ਦੀ ਯਾਤਰਾ ਤੇ ਤੁਰਨ ਦੇ ਸੱਦੇ ਨਾਲ।

**-ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:)**

# ਅੰਧ-ਵਿਸ਼ਵਾਸ ਤੇ ਅਸੀਂ ਲੋਕ

ਅੱਜ ਦੇ ਸਮੇਂ ਵਿੱਚ ਲੋਕਾਂ ਅੰਦਰ ਪਾਏ ਜਾਂਦੇ ਅੰਧ-ਵਿਸ਼ਵਾਸ ਬੀਤੇ ਵੇਲਿਆਂ ਦਾ ਗਿਆਨ ਹੈ। ਪਰ ਅਜਿਹਾ ਗਿਆਨ ਜੋ ਕਿ ਪੜਤਾਲਿਆ ਨਹੀਂ ਗਿਆ। ਅਜਿਹੇ ਅਣਪੜਤਾਲੇ ਗਿਆਨ ਨੂੰ ਵਿਗਿਆਨ ਦੇ ਯੁੱਗ ਵਿੱਚ ਜਿਊਂਦਾ ਰਹਿਣ ਦਾ ਕੋਈ ਹੱਕ ਨਹੀਂ। ਤਦ ਵੀ ਜੇ ਇਹ ਜਿਊਂਦਾ ਹੈ ਤਾਂ ਇਸ ਦੇ ਦੋ ਹੀ ਕਾਰਨ ਹੋ ਸਕਦੇ ਹਨ ਇੱਕ ਤਾਂ ਲੋਕਾਂ ਦੀ ਬਹੁਗਣਿਤੀ ਦਾ ਅਗਿਆਨੀ ਹੋਣਾ, ਦੂਜਾ ਕੁਝ ਕੁ ਅਜਿਹੇ ਲੋਕਾਂ ਦੀ ਚੁਸਤ ਮਕਾਰੀ ਜਿਨ੍ਹਾਂ ਦਾ ਹਲਵਾ-ਮੰਡਾ ਹੀ ਵਹਿਮਾਂ ਭਰਮਾਂ ਨੂੰ ਫੈਲਾ ਕੇ ਚੱਲਦਾ ਹੈ।

ਸਾਡੇ ਇਲਾਕੇ ਵਿਚ ਮਸਾਂ ਸੌ 'ਚੋਂ ਇੱਕ ਆਦਮੀ ਅਜਿਹਾ ਹੈ ਜੋ ਅੰਧ-ਵਿਸ਼ਵਾਸਾਂ ਤੋਂ ਮੁਕਤ ਹੋਵੇ ਅਰਥਾਤ ਇੱਕ ਪਿੰਡ ਵਿੱਚੋਂ ਮਸਾਂ ਦੋ ਤਿੰਨ ਜਣੇ, ਤੇ ਉਹਨਾਂ ਦਾ ਵੀ ਆਮ ਲੋਕਾਂ ਵਿਚ ਮਖੌਲ ਹੀ ਉਡਾਇਆ ਜਾਂਦਾ ਹੈ। ਵਿਸ਼ਵਾਸਾਂ ਵਿੱਚ ਗ੍ਰਸੇ ਲੋਕ ਕਈ ਵਾਰ ਸਵਾਲ ਕਰਦੇ ਹਨ ਕਿ ਜੇ ਇਨ੍ਹਾਂ ਵਿੱਚ ਕੋਈ ਸੱਚਾਈ ਨਹੀਂ ਹੈ ਤਾਂ ਸਾਰੀ ਦਨੀਆਂ ਇਨ੍ਹਾਂ ਨੂੰ ਕਿਉਂ ਮੰਨਦੀ ਹੈ ? ਪੜ੍ਹੇ ਲਿਖੇ ਲੋਕ ਵੀ ਇਨ੍ਹਾਂ ਨੂੰ ਕਿਉਂ ਮੰਨਦੇ ਹਨ ? ਇਨ੍ਹਾਂ ਦੋ ਸਵਾਲਾਂ ਦਾ ਜਵਾਬ ਅਸੀਂ ਇਸ ਲੇਖ ਦੇ ਅਖੀਰ ਵਿੱਚ ਦੇਵਾਂਗੇ। ਪਹਿਲਾਂ ਕੁਝ ਮੋਟੇ ਮੋਟੇ ਅੰਧ-ਵਿਸ਼ਵਾਸਾਂ ਦੀ ਚਰਚਾ ਕਰ ਲਈਏ।

**ਛਿੱਕ ਵੱਜਣ ਉੱਤੇ ਕਿਸੇ ਥਾਂ ਜਾਣ ਦੀ ਤਿਆਰੀ ਢਿੱਲੀ ਕਰ ਦੇਣੀ**- ਭਲਾ ਇਸ ਮੂਰਖਤਾ ਦੀ ਕੀ ਤੁਕ ਹੈ ? ਛਿੱਕ ਜਾਂ ਨਿੱਛ ਕਿਉਂ ਆਉਂਦੀ ਹੈ ? ਨਿੱਛ ਅਸਲ ਵਿੱਚ ਨੱਕ ਦੇ ਅੰਦਰਲੇ ਰਾਹ ਵਿੱਚ ਕੋਈ ਬਾਹਰੀ ਪਦਾਰਥ ਕਣ ਚਲੇ ਜਾਣ ਉੱਤੇ ਉਸ ਨੂੰ ਬਾਹਰ ਕੱਢਣ ਲਈ ਸਰੀਰ ਦਾ ਬਚਾਉ ਪ੍ਰਤੀਕਰਮ (ਡੀਫੈਂਸਰੀਐਕਸ਼ਨ) ਹੈ। ਇਸ ਸਧਾਰਨ ਸਰੀਰਕ ਅਮਲ ਦਾ ਸੰਬੰਧ ਵਾਤਾਵਰਣ ਤਾਪਮਾਨ ਅਤੇ ਹਵਾ ਦੀ ਬਣਤਰ ਨਾਲ ਹੈ। ਚੰਗੀ ਜਾਂ ਮਾੜੀ ਘਟਨਾ ਨਾਲ ਛਿੱਕ ਦਾ ਉਨਾ ਕੁ ਹੀ ਸੰਬੰਧ ਹੋ ਸਕਦਾ ਹੈ ਜਿੰਨਾ ਕਿ ਕਿਸੇ ਸਿੱਧੇ ਸਾਦੇ ਅਨਪੜ੍ਹ ਦਾ ਸਾਇੰਸ ਨਾਲ। ਜੇ ਛਿੱਕ ਵੱਜੀ ਤੋਂ ਤੁਰੇ ਕਿਸੇ ਬੰਦੇ ਨਾਲ ਕੋਈ ਗੱਲ ਵਾਪਰ ਜਾਵੇ ਜਾਵੇ ਤਾਂ ਉਹ ਭੌਂਦੂ ਜੀਵਨ ਭਰ ਲਈ ਛਿੱਕਾਂ ਦੇ ਜਾਲ ਵਿੱਚ ਫਸ ਜਾਂਦਾ ਹੈ ਤੇ ਇਹ ਨਹੀਂ ਸੋਚਦਾ ਕਿ ਮਾੜੀਆਂ ਘਟਨਾਵਾਂ ਹੋਰ ਵੀ ਹਜ਼ਾਰਾਂ ਜਣਿਆਂ ਨਾਲ ਰੋਜ਼ ਵਾਪਰਦੀਆਂ ਹਨ ਭਾਵੇਂ ਕਿ ਉਹ ਛਿੱਕ ਤੋਂ ਬਿਨਾਂ ਹੀ ਤੁਰੇ ਹੋਣ। ਬਹੁਤੇ ਮਨੁੱਖ Coincidences ਦੇ ਦੂਸ਼ਿਤ ਬੋਧ ਤੋਂ ਰੋਗੀ ਹੁੰਦੇ ਹਨ ਜਿਵੇਂ ਕਿ ਕੋਈ ਜਣਾ ਅੰਬ ਦੇ ਬੂਟੇ ਥੱਲੇ ਬੈਠਾ ਹੈ। ਰੁੱਖ ਤੋਂ ਇੱਕ ਕਾਲਾ ਕਾਂ ਉੱਡਦਾ ਹੈ ਉਸੇ ਵੇਲੇ ਇੱਕ ਅੰਬ ਹੇਠਾਂ ਡਿੱਗਦਾ ਹੈ। ਹੇਠਾਂ ਬੈਠਾ ਬੰਦਾ ਧਾਰਨਾ ਹੀ ਬਣਾ ਲਵੇ ਕਿ ਅੰਬ ਤਦ ਡਿੱਗਦਾ ਹੈ ਜੇ ਕਾਂ ਉੱਡੇ। ਨਾਲ ਨਾਲ ਵਾਪਰੀਆਂ ਦੋ ਘਟਨਾਵਾਂ ਨੂੰ ਇਕ ਦੂਜੇ ਦਾ

ਕਾਰਨ ਸਮਝ ਲੈਣਾ ਇਕ ਮਾਨਸਿਕ ਰੋਗ ਹੈ ਅਤੇ ਅੰਧ-ਵਿਸ਼ਵਾਸੀ ਬਹੁਤਾ ਕਰਕੇ ਇਸ ਰੋਗ ਦਾ ਸ਼ਿਕਾਰ ਹੁੰਦੇ ਹਨ।

**ਔਰਤ ਦੀ ਖੱਬੀ ਅੱਖ ਫਰਕਣ ਨੂੰ ਉਮੀਦ ਫਲਣ ਦਾ ਚਿੰਨ੍ਹ ਮੰਨਣਾ**- ਇਹ ਵੀ ਨਿੱਛ ਵਾਲੇ ਅੰਧ-ਵਿਸ਼ਵਾਸ ਵਾਂਗ ਹੀ ਊਟ ਪਟਾਂਗ ਹੈ ਰਮਾਇਣ ਵਿੱਚ ਵਰਨਣ ਹੈ ਕਿ ਅਸ਼ੋਕ ਵਾਟਿਕਾ ਵਿੱਚ ਨਜ਼ਰਬੰਦ ਸੀਤਾ ਦੀ ਖੱਬੀ ਅੱਖ ਫਰਕਣ ਨਾਲ ਉਸ ਦੀਆਂ ਸੁੰਨੀਆਂ ਸੋਚਾਂ ਵਿੱਚ ਆਸ ਲਿਸ਼ਕੀ ਤੇ ਉਸੇ ਦਿਨ ਹਨੂੰਮਾਨ ਹੋਰੀਂ ਰਾਮ ਦਾ ਸੰਦੇਸ਼ ਲੈ ਕੇ ਆ ਪੁੱਜੇ। ਅੱਖ ਫਰਕਣ ਬਾਰੇ ਸਰੀਰ ਵਿਗਿਆਨ ਕੀ ਕਹਿੰਦਾ ਹੈ? ਇਹ ਤਦ ਹੀ ਵਾਪਰਦਾ ਹੈ ਜਦੋਂ ਕੋਈ ਨਸ ਵਧੇਰੇ ਉਤੇਜਿਤ ਹੋਣ ਮਗਰੋਂ ਅਖੀਰ ਤਣਾਓ ਮੁਕਤ ਅਤੇ ਸਹਿਜ ਅਵਸਥਾ ਵਿੱਚ ਪਰਤਦੀ ਹੈ। ਪਰ ਤਣਾਓ ਕਿਹੜੇ ਪਾਸਿਉਂ ਨਿਕਾਸ ਕਰੇਗਾ ਇਹ ਸਰੀਰ ਦੀ ਸੁਤੇ-ਸਿਧ ਅਤੇ ਅਚਾਨਕ ਚੋਣ ਹੁੰਦੀ ਹੈ। ਸੱਜੀ ਜਾਂ ਖੱਬੀ ਅੱਖ ਦਾ ਵਿਸ਼ੇਸ਼ ਤੌਰ ਤੇ ਫਰਕਣ ਦਾ ਕੋਈ ਅਧਾਰ ਨਹੀਂ। ਚਿੰਤਾ ਅਤੇ ਦੁੱਖ ਵਿੱਚ ਰਿੱਝਣ ਕਾਰਨ ਸੀਤਾ ਦੇ ਨਸ ਤੰਤੂਆਂ ਵਿੱਚ ਵਧੇਰੇ ਤਣਾਓ ਪੈਦਾ ਹੋਣ ਨਾਲ ਸੀਤਾ ਦੀ ਅੱਖ ਤਾਂ ਫਰਕ ਸਕਦੀ ਸੀ ਪਰ ਖੱਬੀ ਹੀ ਅੱਖ ਫਰਕਣ ਦਾ ਕੋਈ ਤਰਕ ਨਹੀਂ ਹੈ ਅਤੇ ਹਨੂੰਮਾਨ ਦੇ ਆਉਣ ਨਾਲ ਵੀ ਇਸ ਦਾ ਕੋਈ ਸੰਬੰਧ ਨਹੀਂ ਹੈ।

**ਬਿੱਲੀ ਦਾ ਰਸਤਾ ਕੱਟ ਜਾਣਾ**- ਬਿੱਲੀ ਦੂਜੇ ਸਧਾਰਣ ਜਾਨਵਰਾਂ ਵਰਗਾ ਹੀ ਇੱਕ ਆਮ ਜੀਵ ਹੈ ਨਾ ਇਸ ਦੇ ਸਰੀਰ ਵਿੱਚ ਕੋਈ ਖਾਸ ਤਰ੍ਹਾਂ ਦੀ ਰੇਡੀਏਸ਼ਨ ਹੈ ਨਾ ਕੋਈ ਚੁੰਬਕੀ ਪ੍ਰਭਾਵ। ਅਤੇ ਨਾ ਹੀ ਬਿੱਲੀ ਨੂੰ ਪ੍ਰਕਿਰਤੀ ਵੱਲੋਂ ਕੋਈ ਵਿਸ਼ੇਸ਼ ਮਾਨਸਿਕ ਤਰੰਗ ਸ਼ਕਤੀ ਮਿਲੀ ਹੋਈ ਹੈ ਜਿਸ ਨਾਲ ਉਹ ਹੋਰਨਾਂ ਜੀਵਾਂ ਜਾਂ ਮਨੁੱਖ ਦੇ ਘਟਨਾ ਚੱਕਰ ਉਤੇ ਅਸਰ ਅੰਦਾਜ਼ ਹੋ ਸਕਦੀ ਹੋਵੇ। ਅਗਿਆਨ ਅਤੇ ਬੌਂਗੇਪਣ ਦੀ ਹੱਦ ਹੈ ਕਿ ਮਨੁੱਖ ਵਰਗੇ ਵਿਕਸਿਤ ਜੀਵ ਉਤੇ ਬਿੱਲੀ ਵਰਗੇ ਸਧਾਰਣ ਜਾਨਵਰ ਦਾ ਕੋਈ ਗੈਬੀ ਪ੍ਰਭਾਵ ਮੰਨਿਆ ਜਾਵੇ।

**ਨਜ਼ਰ ਲੱਗਣੀ**- ਇਹ ਘਟੀਆ ਦਰਜੇ ਦਾ ਵਹਿਮ ਤਕਰੀਬਨ ਸਾਰੇ ਘਰਾਂ ਵਿੱਚ ਵਿਆਪਕ ਹੈ। ਕਿਸੇ ਬੱਚੇ ਦਾ ਬੀਮਾਰ ਹੋ ਜਾਣ ਦੀ ਪ੍ਰੀਭਾਸ਼ਾ ਕਈ ਵਾਰ ਔਰਤਾਂ ਇਹ ਦਿੰਦੀਆਂ ਦੇਖੀਆਂ ਜਾਂਦੀਆਂ ਹਨ ਕਿ ਉਸਨੂੰ ਕਿਸੇ ਦੀ (ਏਥੋਂ ਤੱਕ ਕਿ ਕਈ ਵਾਰੀ ਖੁਦ ਘਰਦਿਆਂ ਦੀ ਵੀ) ਨਜ਼ਰ ਲੱਗ ਗਈ ਹੈ। ਬਿਨਾਂ ਬੀਮਾਰੀ ਤੋਂ ਵੀ ਔਰਤਾਂ ਰੋਜ ਬੱਚੇ ਦੇ ਸਿਰ ਤੋਂ ਮਿਰਚਾਂ ਵਾਰ ਕੇ ਅੱਗ ਵਿੱਚ ਸੁੱਟਦੀਆਂ ਹਨ ਅਤੇ ਇਸਨੂੰ ਨਜ਼ਰ ਲੱਗਣ ਤੋਂ ਬਚਾਓ ਦਾ ਪ੍ਰਬੰਧ ਸਮਝਿਆ ਜਾਂਦਾ ਹੈ। ਮਨੁੱਖ ਅਸਲ ਵਿੱਚ ਹੈ ਕੀ? ਦੇਖਣਾ ਇੱਕ ਕਿਰਿਆ ਹੈ। ਨਜ਼ਰ ਆਪਣੇ ਆਪ ਵਿੱਚ ਕੋਈ ਭੌਤਿਕ ਵਸਤੂ ਨਹੀਂ। ਪ੍ਰਕਾਸ਼ ਦੇ ਨਿਯਮਾਂ

ਅਨੁਸਾਰ ਵਸਤੂਆਂ ਅਤੇ ਆਕਾਰਾਂ ਦਾ ਬਿੰਬ ਅੱਖ ਦੀ ਪੁਤਲੀ ਵਿੱਚ ਬਣਦਾ ਹੈ। ਸਧਾਰਣ ਤੌਰ ਤੇ ਮੌਜੂਦ ਰਹਿਣ ਵਾਲੀ ਰੌਸ਼ਨੀ ਵਸਤਾਂ ਉਤੇ ਪੈ ਕੇ ਪ੍ਰਵਰਤਿਤ ਹੁੰਦੀ ਹੈ ਅਤੇ ਇੰਝ ਹੋਣ ਸਮੇਂ ਕਿਰਨਾਂ ਵਿੱਚ ਕੋਈ ਜ਼ਹਿਰੀਲਾ ਜਾਂ ਮਾੜਾ ਮਾਦਾ ਫੋਟੋਨ ਕਣਾਂ ਵਿੱਚ ਨਹੀਂ ਰਲਦਾ। ਨਾਲੇ ਰੌਸ਼ਨੀ ਤਰੰਗਾਂ ਤਾਂ ਸਾਹਮਣੇ ਬੈਠੇ ਬੱਚੇ ਵੱਲੋਂ ਦੇਖਣ ਵਾਲੇ ਦੀ ਅੱਖ ਵੱਲ ਜਾਂਦੀਆਂ ਹਨ। ਬੜੀ ਲਾਹਨਤ ਵਾਲੀ ਗੱਲ ਹੈ ਕਿ ਪ੍ਰਕਾਸ਼ ਅਤੇ ਅੱਖ ਦੇ ਵਰਤਾਰੇ ਦੇ ਸੰਬੰਧੀ ਸਕੂਲੀ ਕਿਤਾਬਾਂ ਵਿੱਚ ਪੜ੍ਹ ਚੁੱਕੇ ਹੋਣ ਤੇ ਵੀ ਸਾਡੇ ਲੋਕ ਆਪਣੇ ਘਰਾਂ ਵਿੱਚ ਅਜਿਹੀ ਜਹਾਲਤ ਦੇ ਡਰਾਮੇ ਨੂੰ ਬਰਦਾਸ਼ਤ ਕਰੀ ਜਾਂਦੇ ਹਨ। ਮੈਸਮੇਰੇਇਜ਼ਮ ਅਤੇ ਹਿਪਨੋਟਿਜ਼ਮ ਮਨੋਵਿਗਿਆਨ ਦੀਆਂ ਤਕਨੀਕਾਂ ਹਨ ਜਿਨ੍ਹਾਂ ਦਾ ਸੰਬੰਧ ਇੰਦਰਿਆਈ ਅਨੁਭਵਾਂ ਦੀ ਸਮੂਹਕਤਾ, ਸਾਹਮਣਾ ਕਰਨ ਵਾਲੇ ਦੀ ਸੰਵੇਦਨਸ਼ੀਲਤਾ ਅਤੇ ਗ੍ਰਹਿਣਸ਼ੀਲਤਾ ਆਦਿ ਨਾਲ ਹੈ ਅਤੇ ਇਹਨਾਂ ਤਕਨੀਕਾਂ ਦੀ ਬਕਾਇਦਾ ਵਿਗਿਆਨਕ ਜਾਂਚ ਲੈਣੀ ਪੈਂਦੀ ਹੈ। ਉਂਜ ਵੀ ਇਨ੍ਹਾਂ ਦਾ ਪ੍ਰਭਾਵ ਬਹੁਤ ਥੋੜ੍ਹੇ ਮਿੰਟਾਂ ਤੱਕ ਮਾਮੂਲੀ ਰਹਿੰਦਾ ਹੈ। ਇਹਨਾਂ ਨੂੰ ਵਰਤ ਕੇ ਵੀ ਸਿਰਫ ਇੱਕ ਵਕਤੀ ਭੁਲੇਖਾ ਉਪਜਾਇਆ ਜਾ ਸਕਦਾ ਹੈ, ਕਿਸੇ ਦੇ ਜਿਸਮ ਵਿੱਚ ਰੋਗ ਦੇ ਬੈਕਟੀਰੀਆ ਨਹੀਂ ਪੈਦਾ ਕੀਤੇ ਜਾ ਸਕਦੇ।

**ਮੱਝਾਂ ਦਾ ਦੁੱਧ ਬੰਨ੍ਹਣਾ ਜਾਂ ਮੱਖੀਆਂ ਦੇ ਡੰਗ ਬੰਨ੍ਹ ਲੈਣਾ**– ਹਰ ਪਿੰਡ ਕਿਸੇ ਬੰਦੇ ਬਾਰੇ ਇਹ ਅਫਵਾਹ ਸਰਗਰਮ ਹੁੰਦੀ ਹੈ (ਜਿਵੇਂ ਕਿ ਤਲਵੰਡੀ ਸਲੇਮ ਵਿੱਚ ਲਾਲਾ ਸਲਗ ਰਾਮ ਜੀ ਬਾਰੇ ਹੈ) ਕਿ ਉਹ ਮੱਝਾਂ ਦਾ ਦੁੱਧ ਬੰਨ੍ਹ ਲੈਂਦਾ ਹੈ। ਇਹ ਵੀ ਨਿਗ੍ਹਾ ਲੱਗਣ ਵਾਂਗ ਹੀ ਬਕਵਾਸ ਗੱਲ ਹੈ। ਪਸ਼ੂਆਂ ਜਾਂ ਮਨੁੱਖੀ ਦੇਹ ਅੰਦਰ ਸੰਤਾਨ ਲਈ ਦੁੱਧ ਪੈਦਾ ਹੋਣ ਦੀ ਜੋ ਪ੍ਰਕਿਰਿਆ ਹੈ ਉਸ ਉੱਤੇ ਦੂਰ ਬੈਠਾ ਕੋਈ ਬੰਦਾ ਕੇਵਲ ਨਿਗ੍ਹਾਂ ਨਾਲ ਜਾਂ ਮੰਤਰ ਪੜ੍ਹ ਕੇ ਬਿਲਕੁਲ ਕੋਈ ਪ੍ਰਭਾਵ ਨਹੀਂ ਪਾ ਸਕਦਾ, ਇਸੇ ਤਰ੍ਹਾਂ ਸ਼ਹਿਦ ਦੀਆਂ ਮੱਖੀਆਂ ਦਾ ਡੰਗ ਬੰਨ੍ਹਣ ਦਾ ਦਾਅਵਾ ਕਰਨ ਵਾਲਾ ਵੀ ਨਿਰਾ ਬਕਵਾਸੀ ਹੈ। ਉਹ ਜਾਂ ਤਾਂ ਹੋਰਨਾਂ ਨੂੰ ਉੱਲੂ ਬਣਾ ਕੇ ਆਪਣੇ ਸ਼ਕਤੀ ਵਾਲਾ ਹੋਣ ਦਾ ਰੋਅਬ ਜਮਾਉਣਾ ਚਾਹੁੰਦਾ ਹੈ ਜਾਂ ਆਪ ਵੀ ਬਹੁਤ ਸਿੱਧੜ ਅਤੇ ਕਮ-ਅਕਲ ਹੈ ਅਤੇ ਐਵੇਂ ਸੁਣੀ ਸੁਣਾਈ ਗੱਲ ਤੇ ਯਕੀਨ ਕਰੀ ਬੈਠਾ ਹੈ ਮਖਿਆਲ ਉੱਤੇ ਧੂੰਏ ਦਾ ਅਸਰ ਤਾਂ ਹੋ ਸਕਦਾ ਹੈ ਪਰ ਮੰਤਰ ਜਾਂ ਕਿਸੇ ਧੁਨੀ ਦੇ ਉਚਾਰੇ ਦਾ ਉੱਕਾ ਹੀ ਨਹੀਂ।

**ਸੱਪ ਦਾ ਮੰਤਰ**– ਸੱਪਾਂ ਬਾਰੇ ਸਾਡੇ ਲੋਕਾਂ ਵਿੱਚ ਬਹੁਤ ਭਰਮ ਵਿਆਪਕ ਹਨ। ਸੱਪਾਂ ਦਾ ਦੁੱਧ ਪੀਣਾ ਤੱਕ ਵੀ ਨਿਰਾ ਝੂਠ ਹੈ ਕਿਉਂਕਿ ਸੱਪ ਦੀ ਜੀਭ ਹੀ ਇਸ ਢੰਗ ਦੀ ਨਹੀਂ ਹੁੰਦੀ ਕਿ ਉਹ ਦੂਜੇ ਜੀਵਾਂ ਵਾਂਗ ਮੂੰਹ ਲਾ ਕੇ ਕੁਝ ਪੀ ਸਕੇ। ਦੋ ਫਾੜ ਜੀਭ ਸੱਪ

ਨੂੰ ਦੁੱਧ ਪੀ ਸਕਣ ਲਈ ਅਸਮਰਥ ਬਣਾਉਂਦੀ ਹੈ। ਸੱਪ ਨੂੰ ਦੁੱਧ ਪਿਲਾਉਣ ਵਾਂਗ ਹੀ ਦੂਜੇ ਕਈ ਝੂਠ ਮਾਂਦਰੀਆਂ ਨੇ ਪੇਟ ਪਾਲਣੇ ਖਾਤਰ ਘੜੇ ਹੋਏ ਹੁੰਦੇ ਹਨ। ਸੱਪ ਨੂੰ ਮੰਤਰ ਆਦਿ ਨਾਲ ਕੀਲਣਾ ਵੀ ਇਸੇ ਤਰ੍ਹਾਂ ਦਾ ਇੱਕ ਝੂਠ ਹੈ। ਸੱਪ ਦੇ ਕੰਨ ਨਹੀਂ ਹੁੰਦੇ ਕਿ ਉਸਨੂੰ ਮੰਤਰ ਸੁਣਾਇਆ ਜਾ ਸਕੇ। ਸੱਪ ਕੇਵਲ ਆਪਣੀ ਪੂਰੀ ਚਮੜੀ ਰਾਹੀਂ ਧਮਕ ਦਾ ਥੋੜ੍ਹਾ ਕੁ ਗ੍ਰਹਿਣ ਕਰ ਸਕਦਾ ਹੈ। ਕਿਸੇ ਭੀ ਭਾਸ਼ਾ ਤੇ ਕਿਸੇ ਵੀ ਸ਼ਬਦ ਵਿੱਚ ਕੋਈ ਜਾਦੂਈ ਪ੍ਰਭਾਵ ਨਹੀਂ ਹੁੰਦਾ ਕੇਵਲ ਉਚਾਰਨ ਵਿੱਚ ਲੈਅ ਦੀ ਕਿਸਮ ਦਾ ਵੱਖ ਵੱਖ ਪ੍ਰਭਾਵ ਹੋਇਆ ਕਰਦਾ ਹੈ ਧਮਕ ਨਾਲ ਵੀ ਸੱਪ ਨੂੰ ਕੇਵਲ ਚਕਾਚੌਂਧ ਜਾਂ ਉਤੇਜਤ ਹੀ ਕੀਤਾ ਜਾ ਸਕਦਾ ਹੈ ਨਰਵਸ ਨਹੀਂ ਕੀਤਾ ਜਾ ਸਕਦਾ। ਸੱਪ ਨੂੰ ਫੜਨ ਦੀਆਂ ਤਕਨੀਕਾਂ ਹਨ। ਉਸ ਦੇ ਦੰਦ ਸੂਇਆਂ ਪਿਛਿਉਂ ਜ਼ਹਿਰ ਦਾ ਭੰਡਾਰ ਕੱਢ ਲੈਣ ਦੀ ਤਕਨੀਕ ਹੈ ਪਰ ਸੱਪ ਦਾ ਜ਼ਹਿਰ ਇੱਕ ਵਾਰੀ ਮਨੁੱਖ ਦੇ ਸਰੀਰ ਵਿੱਚ ਦਾਖਲ ਹੋ ਚੁੱਕਣ ਉੱਤੇ ਉਸ ਜ਼ਹਿਰ ਨੂੰ ਕਿਸੇ ਵੀ ਮੰਤਰ ਜਾਂ ਝਾੜੇ ਆਦਿ ਨਾਲ ਘਟਾਇਆ ਜਾਂ ਖਤਮ ਨਹੀਂ ਕੀਤਾ ਜਾ ਸਕਦਾ। ਸੱਪ ਦੇ ਲੜਨਸਾਰ ਮੂੰਹ ਨਾਲ ਚੂਸ ਚੂਸ ਕੇ ਜ਼ਹਿਰ ਖਿੱਚੀ ਜਾ ਸਕਦੀ ਹੈ। ਡੰਗ ਵਾਲੀ ਥਾਂ ਤੇ ਕੱਟ ਲਾ ਕੇ ਖ਼ੂਨ ਵਗਾਉਣ ਜਾਂ ਜ਼ਹਿਰ ਦੇ ਉਲਟ ਜ਼ਹਿਰ ਦੇ ਟੀਕੇ ਆਦਿ ਬਚਾਉ ਦੇ ਢੰਗ ਤਾਂ ਮੌਜੂਦ ਹਨ ਪਰ ਜੇ ਕੋਈ ਮਾਂਦਰੀ ਜਾਂ ਸਾਧ ਸੰਤ ਝਾੜਾ ਕਰਕੇ ਸੱਪ ਦੇ ਕੱਟੇ ਮਨੁੱਖ ਨੂੰ ਠੀਕ ਕਰਨ ਦਾ ਦਾਅਵਾ ਕਰੇ ਤਾਂ ਉਹ ਨਿਰਾ ਪਖੰਡੀ ਹੈ। ਬਹੁਤੀ ਵਾਰੀ ਅਜਿਹੇ ਬੰਦਿਆਂ ਦੇ ਵੱਸ ਪੈ ਕੇ ਸਾਡੇ ਲੋਕ ਅਗਿਆਨਤਾ ਕਾਰਨ ਜਾਨਾਂ ਦਾ ਵੀ ਜੂਆ ਖੇਡ ਜਾਂਦੇ ਹਨ।

ਲੋਕਾਂ ਵਿੱਚ ਸੱਪਾਂ ਦੀਆਂ ਕਿਸਮਾਂ ਬਾਰੇ ਗਿਆਨ ਘੱਟ ਹੋਣ ਕਾਰਨ ਵੀ ਝਾੜਾ ਕਰਨ ਵਾਲੇ ਪਖੰਡੀਆਂ ਦਾ ਪਾਜ ਬਣਿਆ ਰਹਿੰਦਾ ਹੈ। ਅਸਲ ’ਚ 100 ਕਿਸਮਾਂ ਪਿੱਛੇ ਕੇਵਲ ਪੰਜ ਕੁ ਕਿਸਮ ਦੇ ਸੱਪ ਜਾਨਲੇਵਾ ਹੱਦ ਤੱਕ ਜ਼ਹਿਰੀਲੇ ਹੁੰਦੇ ਹਨ। ਬਾਕੀ 95-96 ਕਿਸਮਾਂ ਦੇ ਸੱਪ ਬੰਦੇ ਦੇ ਲੜ ਕੇ ਵੀ ਉਸਦਾ ਕੁਝ ਨਹੀਂ ਵਿਗਾੜ ਸਕਦੇ। ਅਤੇ ਭਾਰਤ ਵਿੱਚ ਜ਼ਹਿਰੀਲੇ ਸੱਪਾਂ ਦੀ ਕਿਸਮ ਹੀ ਬੜੀ ਘੱਟ ਮੌਜੂਦ ਹੈ ਜਿਹੜੇ ਬੰਦੇ ਝਾੜ ਫੂਕ ਕਰਨ ਵਾਲੇ ਸਿਆਣਿਆਂ ਕੋਲ ਜਾ ਕੇ ਬਚ ਗਏ ਸਮਝੇ ਜਾਂਦੇ ਹਨ ਉਹ ਅਸਲ ਵਿੱਚ ਉਂਝ ਹੀ ਬਚ ਜਾਣੇ ਸਨ ਜੇ ਉਹਨਾਂ ਨੂੰ ਝਾੜ ਫੂਕ ਨਾ ਵੀ ਕਰਵਾਈ ਜਾਂਦੀ। ਸਾਡੇ ਇੱਥੇ ਘੱਟ ਜ਼ਹਿਰੀਲੇ ਜਾਂ ਜ਼ਹਿਰ ਵਿਹੂਣੇ ਸੱਪ ਦਾ ਕੱਟਿਆ ਬੰਦਾ ਬਚਦਾ ਤਾਂ ਜ਼ਹਿਰ ਨਾ ਹੋਣ ਕਰਕੇ ਹੈ ਪਰ ਬਚਣ ਦਾ ਸਿਲਾ ਉਹ ਪਖੰਡੀ ਸਿਆਣੇ ਲੈ ਜਾਂਦੇ ਹਨ।

**ਤੇਈਆ ਤਾਪ**- ਦੁਨੀਆਂ ਵਿੱਚ ਪੂਰੀ ਤਰ੍ਹਾਂ ਸਮਝੀ ਅਤੇ ਸਾਂਭੀ ਜਾ ਚੁੱਕੀ ਬਿਮਾਰੀ ਮਲੇਰੀਆ ਹੀ ਜਿੱਥੇ ਰਹੱਸ ਜਾਂ ਅੰਧ ਵਿਸ਼ਵਾਸ ਬਣੀ ਹੋਈ ਹੋਵੇ, ਉੱਥੇ ਦੇਸ਼ ਦੇ

ਲੋਕਾਂ ਨੂੰ ਜਾਹਲਪੁਣੇ ਦਾ ਕੀ ਦਰਜਾ ਦਿੱਤਾ ਜਾਵੇ, ਤੁਹਾਨੂੰ ਕਈ ਪਿੰਡਾਂ ਵਿੱਚ ਤੇਈਏ ਤਾਪ ਦਾ ਝਾੜਾ ਕਰਨ ਵਾਲੇ ਮਹਾਂ ਪੁਰਖ ਮਿਲ ਸਕਦੇ ਹਨ। ਜਦਕਿ ਕੋਈ ਮਾਮੂਲੀ ਪੜ੍ਹਿਆ ਲਿਖਿਆ ਵੀ (ਪਲਾਜ਼ਮੋਡੀਅਮ) ਇਸ ਦੀ ਕਰਤੂਤ ਬਾਰੇ ਪੂਰਾ ਜਾਣਦਾ ਹੈ। ਇਹ ਪ੍ਰਜੀਵੀ ਪਲਾਜ਼ਮੋਡੀਅਮ ਕਿੱਥੋਂ ਆਉਂਦਾ ਹੈ, ਮਨੁੱਖੀ ਸਰੀਰ 'ਚ ਕਿਵੇਂ ਦਾਖਲ ਹੋ ਕੇ ਕਿੱਥੋਂ ਟਿਕ ਕੇ, ਕਿੰਨੇ ਚਿਰ ਬਾਅਦ ਆਪਣੀ ਗਿਣਤੀ ਵਧਾਉਂਦਾ ਹੈ ਅਤੇ ਕਿੰਨੇ ਚਿਰ ਬਾਅਦ ਖ਼ੂਨ ਦੇ ਕਣਾਂ ਵਿੱਚੋਂ ਸਾਈਟੋਪਲਾਜ਼ਮ ਚੱਟ ਕਰਨ ਲਈ ਹੱਲਾ ਬੋਲਦਾ ਹੈ ਕਿਵੇਂ ਇਹ ਖਤਮ ਹੋ ਸਕਦਾ ਹੈ, ਇਸ ਬਾਰੇ ਕੁਝ ਵੀ ਗੁੱਝਾ ਨਹੀਂ ਰਹਿ ਗਿਆ ਪਰ ਤਦ ਵੀ ਤੇਈਏ ਤਾਪ ਨੂੰ ਜੋ ਗੈਬੀ ਦਰਜਾ ਸਾਡੇ ਸਮਾਜ ਵਿੱਚ ਹਾਲੇ ਹਾਸਲ ਹੈ ਉਹ ਬੜੀ ਹੀ ਸ਼ਰਮ ਦੀ ਗੱਲ ਹੈ। ਹੋਰ ਵੀ ਨਮੋਸ਼ੀ ਦੀ ਗੱਲ ਮਲੇਰੀਏ ਬਾਰੇ ਪ੍ਰਚੱਲਤ ਇੱਕ ਗੱਪ ਕਥਾ ਦੇ ਸ੍ਰੀ ਗੁਰ ਹਰਗੋਬਿੰਦ ਜੀ ਦੇ ਜਨਮ ਨਾਲ ਜੋੜੇ ਜਾਣਾ ਹੈ। ਇਹ ਬੇਹੂਦਾ ਸਾਖੀ ਕਈ ਪੁਸਤਕਾਂ ਆਦਿ ਵਿੱਚ ਵੀ ਛਾਪੀ ਗਈ ਮਿਲਦੀ ਹੈ। ਇਸ ਅਨੁਸਾਰ ਪਿੰਡ ਡੱਲਾ ਵਿਖੇ ਲਾਲੋ ਨਾਮ ਦੇ ਇੱਕ ਵਿਅਕਤੀ ਨੂੰ ਤੇਈਆ ਤਾਪ ਚੜ੍ਹਿਆ ਹੋਇਆ ਸੀ। ਸ੍ਰੀ ਗੁਰੂ ਹਰਗੋਬਿੰਦ ਜੀ ਨੇ ਲਾਲੋ ਵਿੱਚ ਵੜੇ ਹੋਏ ਤੇਈਏ ਨੂੰ ਬਾਹਰ ਕੱਢ ਕੇ ਕੈਦ ਕਰ ਲਿਆ। ਤੇਈਏ ਨੇ ਗੁਰੂ ਸਾਹਿਬ ਦੀਆਂ ਬੜੀਆਂ ਮਿੰਨਤਾਂ ਕੀਤੀਆਂ ਕਿ ਕੈਦ ਰਹਿ ਕੇ ਉਹ ਭੁੱਖਾ ਮਰ ਜਾਵੇਗਾ ਗੁਰੂ ਜੀ ਨੂੰ ਦਇਆ ਆ ਗਈ ਉਨ੍ਹਾਂ ਸਾਲ ਵਿੱਚ ਕੁਝ ਸਮੇਂ ਲਈ ਤੇਈਏ ਨੂੰ ਕੈਦ ਕੋਠੜੀ ਵਿੱਚੋਂ ਬਾਹਰ (ਪੈਰੋਲ) ਉੱਤੇ ਛੱਡੇ ਜਾਣ ਦਾ ਫੁਰਮਾਨ ਕੀਤਾ। ਇਸ ਗੱਪ ਨੂੰ ਘੜਨ ਵਾਲਿਆਂ ਅਨੁਸਾਰ ਬਰਸਾਤ ਦੇ ਦੋ ਕੁ ਮਹੀਨੇ ਹੀ ਉਹ ਸਮਾਂ ਹੁੰਦਾ ਹੈ ਜਦੋਂ ਡੱਲੇ ਵਾਲੇ ਗੁਰਦੁਆਰੇ ਦੇ ਸੇਵਕ ਤੇਈਏ ਦੀ ਕੈਦ ਕੋਠੜੀ ਖੋਹਲ ਕੇ ਉਸ ਨੂੰ ਮਨੁੱਖਾਂ ਦਾ ਲਹੂ ਪੀਣ ਲਈ ਛੱਡਿਆ ਕਰਦੇ ਹਨ। ਐਡੀ ਝੂਠੀ ਅਤੇ ਬੇਥਵੀ ਕਹਾਣੀ ਉੱਤੇ ਯਕੀਨ ਕਰਨਾ ਮੂਰਖਤਾ ਤਾਂ ਹੈ ਈ–ਇਸ ਨਾਲ ਗੁਰੂ ਸਾਹਿਬਾਂ ਨੂੰ ਜੋੜੇ ਜਾਣਾ ਹੋਰ ਵੀ ਅਪਵਿੱਤਰ ਹਰਕਤ ਹੈ ਅਤੇ ਅਜਿਹੀਆਂ ਗੱਪਾਂ ਦਾ ਸਿੱਖ ਧਰਮ ਨਾਲ ਕੋਈ ਸੰਬੰਧ ਨਹੀਂ। ਮਾਤਾ ਨਿਕਲਣ ਅਤੇ ਮੌਹਕੇ ਹੋਣ ਉੱਤੇ ਇਹਨਾਂ ਦੀ ਪੂਜਾ ਕਰਾਉਣੀ ਵੀ ਓਨੀ ਹੀ ਕਮਅਕਲੀ ਹੈ।

**ਪੁੱਛ ਪਵਾਉਣੀ ਜਾਂ ਬਾਹਰਲੀ ਛਾਇਆ ਦੀ ਕਸਰ**– ਇਸ ਬੀਮਾਰੀ ਦਾ ਪੰਜਾਬ ਅਤੇ ਭਾਰਤ ਦੇ ਸਾਰੇ ਇਲਾਕਿਆਂ ਵਿੱਚ ਕਾਫੀ ਬੋਲਬਾਲਾ ਹੈ। ਸਾਡੇ ਆਪਣੇ ਇਲਾਕੇ ਵਿੱਚ ਹੀ ਇਹ ਧੰਦਾ ਬੜੇ ਜੋਰ ਸ਼ੋਰ ਨਾਲ ਚਲਦਾ ਹੈ। ਕਿਸੇ ਹਭੀ ਨਭੀ, ਸਰੀਰਕ ਜਾਂ ਮਾਨਸਿਕ ਬੀਮਾਰੀ, ਚੋਰੀ ਜਾਂ ਹੋਰ ਨੁਕਸਾਨ ਹੋਣ ਉੱਤੇ ਲੋਕ ਪੁੱਛਾਂ ਦੇਣ ਵਾਲਿਆਂ ਕੋਲ ਜਾ ਹਾਜ਼ਰ ਹੁੰਦੇ ਹਨ। ਪਿੰਡ ਬੁਲੇਰ ਖਾਨਪੁਰ ਵਿਖੇ ਇੱਕ ਆਦਮੀ ਅਤੇ ਸਿੱਲਾਂ ਦੀ ਇੱਕ

ਔਰਤ ਵੱਡੇ ਪੱਧਰ ਉੱਤੇ ਪੁੱਛਾਂ ਦੇਣ ਦਾ ਧੰਦਾ ਕਰੇ ਹਨ ਅਤੇ ਹੋਰ ਵੀ ਬਹੁਤ ਸਾਰੇ ਪਿੰਡਾਂ ਵਿੱਚ ਕਈ ਨਿੱਕੇ ਮੋਟੇ ਸਿਆਣੇ ਮੌਜੂਦ ਹਨ ਜੋ ਪੌਣ ਆਉਣ ਉੱਤੇ ਲੋਕਾਂ ਦੀਆਂ ਪੁੱਛਾਂ ਦਾ ਉੱਤਰ ਦਿੰਦੇ ਹਨ। ਇਹ ਸਾਰਾ ਪੁੱਛਾਂ ਲੈਣ ਅਤੇ ਦੇਣ ਦਾ ਚੱਕਰ ਇੱਕ ਮਾਨਸਿਕ ਬੀਮਾਰੀ ਹੋਣ ਦੇ ਨਾਲ ਨਾਲ ਕਈ ਵਾਰੀ ਸਮਾਜਿਕ ਤੌਰ ਤੇ ਵੀ ਬੜੇ ਮਾੜੇ ਅਸਰ ਉਪਜਾਉਂਦਾ ਹੈ। ਬੀਮਾਰੀ ਦੀ ਪੁੱਛ ਅਤੇ ਚੋਰੀ ਆਦਿ ਬਾਰੇ ਪੁੱਛਣ ਉੱਤੇ ਇਹ ਕਪਟੀ ਮਹਾਂਪੁਰਖ ਕਈ ਵਾਰ ਲੋਕਾਂ ਵਿੱਚ ਫਸਾਦ ਪਵਾ ਦਿੰਦੇ ਹਨ, ਕਈ ਵਾਰ ਅਜਿਹੇ ਲੋਕਾਂ ਦੇ ਦੱਸੇ ਰਾਹਾਂ ਉੱਤੇ ਚੱਲ ਕੇ ਮੂਰਖ ਲੋਕ ਮਾਸੂਮ ਬੱਚਿਆਂ ਨੂੰ ਕਤਲ ਤੱਕ ਵੀ ਕਰ ਦਿੰਦੇ ਹਨ। ਇਹ ਪੁੱਛਾਂ ਦੇਣ ਵਾਲੇ ਦੋ ਕਿਸਮ ਦੇ ਵਿਗਾੜਾਂ ਦੇ ਸ਼ਿਕਾਰ ਹੋ ਸਕਦੇ ਹਨ। ਜਾਂ ਤਾਂ ਅਜਿਹੇ ਵਿਅਕਤੀ ਭੋਲੇ ਭਾਲੇ ਲੋਕਾਂ ਨੂੰ ਬੁੱਧੂ ਬਣਾ ਕੇ ਗੋਲਕਾਂ ਭਰਨ ਵਾਲੇ ਸ਼ੈਤਾਨ ਹੋਇਆ ਕਰਦੇ ਹਨ ਤੇ ਜਾਂ Glassolalia ਨਾਂ ਦੇ ਇੱਕ ਮਨੋਰੋਗ ਦੇ ਰੋਗੀ ਹੁੰਦੇ ਹਨ। ਕਈ ਹਾਲਤਾਂ ਵਿੱਚ ਦੋਵੇਂ ਪੱਖ ਵੀ ਹੋ ਸਕਦੇ ਹਨ। ਸਾਡੇ ਸਮਾਜ ਦੀ ਬਹੁਗਿਣਤੀ ਦੇ ਮਨਾਂ ਵਿੱਚ ਨਿੱਕੇ ਹੁੰਦਿਆਂ ਤੋਂ ਹੀ ਭੂਤ ਪ੍ਰੇਤਾਂ ਅਤੇ ਰੂਹਾਂ ਆਦਿ ਦੀਆਂ ਕਹਾਣੀਆਂ ਸੁਣ ਸੁਣ ਇਹਨਾਂ ਦੀ ਹੋਂਦ ਬਾਰੇ ਗਲਤ ਧਾਰਾਵਾਂ ਬਣੀਆਂ ਹੁੰਦੀਆਂ ਹਨ। ਅਜਿਹੀ ਬ੍ਰੇਨਵਾਸ਼ਿੰਗ ਕਾਰਣ ਕਈ ਬੰਦਿਆਂ ਲਈ ਉਨ੍ਹਾਂ ਦੇ ਕਮਜ਼ੋਰ ਮਾਨਸਿਕ ਸੰਤੁਲਨ ਵਿੱਚ ਹੌਲੀ ਹੌਲੀ ਘਰ ਕਰਦੇ ਵਿਗਾੜ, ਅੰਧ-ਵਿਸ਼ਵਾਸੀ ਮਾਹੌਲ ਦਾ ਪ੍ਰਭਾਵ ਗ੍ਰਹਿਣ ਕਰਦੇ ਕਰਦੇ ਇੱਕ Schizoid state of mind (ਪਾਗਲਪਣ ਦੀ ਹਾਲਤ-ਸੰ) ਨੂੰ ਪੈਦਾ ਕਰਦੇ ਹਨ। ਇਸ ਮਨੋ-ਸਥਿਤੀ ਵਿੱਚ ਜਕੜੇ ਰੋਗੀ ਇਸ ਤਰਾਂ ਦਾ ਵਿਵਹਾਰ ਕਰਨ ਲਗਦੇ ਹਨ ਜਿਵੇਂ ਕਿ ਉਨ੍ਹਾਂ ਵਿੱਚ ਮਰ ਚੁੱਕੇ ਬੰਦੇ ਦੀ ਆਤਮਾ ਨੇ ਵਾਸ ਕਰ ਲਿਆ ਹੋਵੇ। ਇਸ ਮਨੋ ਸਥਿਤੀ ਦੇ ਰੋਗੀ ਬੜੀ ਅਜੀਬ ਤਰ੍ਹਾਂ ਦੀਆਂ ਹਰਕਤਾਂ ਕਰਦੇ ਹਨ ਅਤੇ ਕਈ ਅਜਿਹੇ ਬੰਦੇ ਹਨ ਜਿਨ੍ਹਾਂ ਬਾਰੇ ਕਿਹਾ ਜਾਂਦਾ ਹੈ ਕਿ ਉਹ ਪੌਣ ਵਿੱਚ ਆ ਕੇ ਅੰਗਰੇਜ਼ੀ, ਫਾਰਸੀ ਜਾਂ ਸੰਸਕ੍ਰਿਤ ਆਦਿ ਬੋਲੀਆਂ ਵੀ ਬੋਲ ਜਾਂਦੇ ਹਨ ਭਾਵੇਂ ਕਿ ਉਹ ਉੱਕਾ ਹੀ ਅਨਪੜ੍ਹ ਹੋਣ। ਇਸ ਲੇਖ ਦੇ ਲੇਖਕ ਨੇ ਕਈ ਅਜਿਹੇ ਬੰਦਿਆਂ ਕੋਲ ਪੌਣ ਆਈ ਤੇ ਉਨ੍ਹਾਂ ਕੋਲ ਜਾ ਕੇ ਦੇਖਿਆ ਅਤੇ ਸੁਣਿਆ ਹੈ। ਪਰ ਅਸਲ ਵਿੱਚ ਅਜਿਹੇ ਬੰਦੇ ਕੋਈ ਵੀ ਉਪਰੀ ਬੋਲੀ ਨਹੀਂ ਬੋਲਦੇ। ਲੋਕਾਂ ਨੂੰ ਆਪ ਅੰਗਰੇਜ਼ੀ ਨਾ ਆਉਂਦੀ ਹੋਣ ਕਾਰਨ ਉਹ 'ਸਮਾਧੀ' ਵਿੱਚ ਬੋਲਦੇ ਵਿਅਕਤੀ ਦੀ ਬਕੜਵਾਹ ਨੂੰ ਹੀ ਅੰਗਰੇਜ਼ੀ ਸਮਝ ਲੈਂਦੇ ਹਨ। ਜੇ ਉਸ ਵੇਲੇ ਉਨਾਂ ਬੋਲਾਂ ਨੂੰ ਟੇਪ ਕਰਕੇ ਬਾਅਦ ਵਿੱਚ ਸੁਣਿਆ ਜਾਵੇ ਤਾਂ ਪਤਾ ਲੱਗੇਗਾ ਕਿ ਉਸ ਵਿੱਚ ਕੋਈ ਵੀ ਸ਼ੁੱਧ ਅਤੇ ਸਹੀ ਬੋਲੀ ਨਹੀਂ ਹੁੰਦੀ। ਪੁੱਛਾਂ ਦੇਣ ਵਾਲੇ ਚਲਾਕ ਲੋਕਾਂ ਨੂੰ ਪੁੱਛਣ ਆਉਣ ਵਾਲੇ ਲੋਕਾਂ ਦੇ ਮੋਟੇ ਮੋਟੇ ਵਰਗਾਂ ਬਾਰੇ ਪਤਾ

ਹੀ ਹੁੰਦਾ ਹੈ। ਅੱਗੋ ਬੰਦੇ ਦੀ ਹਾਲਤ ਦੇਖ ਕੇ ਅਤੇ ਥੋੜਾ ਕੁ ਪੁੱਛ ਪੁਛਾ ਕੇ ਕਿਸੇ ਦੀ ਵੀ ਰਮਜ਼ ਬਾਰੇ ਮੋਟੀਆਂ ਅਟਕਲਾਂ ਲਾ ਕੇ ਇਹ ਸਿਆਣੇ ਮਜਬੂਰ ਲੋਕਾਂ ਨੂੰ ਹੋਰ ਭੰਬਲਭੂਸੇ ਵਿੱਚ ਪਾਉਂਦੇ ਹਨ। ਅਸਲ ਵਿੱਚ ਦੁਨੀਆਂ ਦਾ ਕੋਈ ਵੀ ਆਦਮੀ ਬੈਠਾ ਬੈਠਾ ਨਾ ਤਾਂ ਕਿਸੇ ਦੇ ਮਨ ਦਾ ਭੇਤ ਆਪਣੇ ਆਪ ਬੁੱਝ ਸਕਦਾ ਹੈ ਅਤੇ ਨਾ ਹੀ ਅਖੌਤੀ ਦਿਭ ਦ੍ਰਿਸ਼ਟੀ ਨਾਲ ਕਿਸੇ ਦੁਰੇਡੀ ਥਾਂ ਤੇ ਵਾਪਰ ਚੁੱਕੀਆਂ ਜਾਂ ਭਵਿੱਖ ਵਿੱਚ ਵਾਪਰਨ ਵਾਲੀਆਂ ਘਟਨਾਵਾਂ ਦਾ ਪਤਾ ਲਾ ਸਕਦਾ ਹੈ।

**ਪੀਰਾਂ ਫਕੀਰਾਂ ਦੀਆਂ ਕਬਰਾਂ ਅਤੇ ਸਖਤ ਥਾਵਾਂ ਤੋਂ ਸੁੱਖਣਾ ਸੁੱਖਣੀਆਂ**- ਪੀਰਾਂ ਅਤੇ ਕਬਰਾਂ ਦੀ ਮਾਨਤਾ ਦਾ ਕੋਹੜ ਦੁਨੀਆਂ ਦੇ ਪਛੜੇ ਅਤੇ ਗ਼ਰੀਬ ਦੇਸ਼ਾਂ ਵਿੱਚ ਅਜੇ ਵੀ ਪ੍ਰਚੱਲਿਤ ਹੈ। ਖਾਸ ਕਰਕੇ ਬਹੁ-ਦੇਵੀ ਦੇਵਤਿਆਂ ਵਾਲੇ ਸੱਭਿਆਚਾਰਾਂ ਵਿੱਚ ਅਜਿਹੀਆਂ ਮਾਨਤਾਵਾਂ ਨੂੰ ਪ੍ਰਫੁਲਤ ਹੋਣ ਦਾ ਵਧੇਰੇ ਮੌਕਾ ਮਿਲਦਾ ਹੈ। ਇਸੇ ਲਈ ਇਸਾਈ, ਯਹੂਦੀ ਅਤੇ ਪਾਰਸੀ ਧਰਮਾਂ ਵਿੱਚ ਇਸ ਤਰ੍ਹਾਂ ਦੀ ਪੂਜਾ ਦਾ ਕੋਈ ਸਥਾਨ ਨਹੀਂ। ਇਹ ਬੀਮਾਰੀ ਸਭ ਤੋਂ ਵੱਧ ਹਿੰਦੂ ਧਰਮ ਵਿੱਚ ਹੈ ਅਤੇ ਦੂਜੇ ਨੰਬਰ ਉੱਤੇ ਇਸਲਾਮ ਵਿੱਚ। ਬੋਧੀ ਅਤੇ ਜੈਨੀ ਵੀ ਇਸ ਤੋਂ ਮੁਕਤ ਹਨ। ਸਿੱਖ ਧਰਮ ਵੀ ਅਸੂਲੀ ਤੌਰ ਤੇ ਮੜੀਆਂ ਮਸਾਣਾਂ ਨੂੰ ਪੂਜਣ ਦੇ ਵਿਰੁੱਧ ਹੈ ਪਰ ਹਿੰਦੂ ਅਤੇ ਇਸਲਾਮੀ ਸੰਸਕਾਰਾਂ ਦੇ ਅਸਰ ਅਧੀਨ ਪੰਜਾਬ ਦੇ ਬਹੁ ਗਿਣਤੀ ਸਿੱਖ ਵੀ ਇਸ ਦਲਦਲ ਵਿੱਚ ਫਸੇ ਹੋਏ ਹਨ। ਸਾਡੇ ਲੋਕ ਮੂਰਖਤਾ ਅਤੇ ਅਗਿਆਨਤਾ ਵਿੱਚ ਏਨੇ "ਅਗਾਂਹਵਧੂ" ਹਨ ਕਿ ਕਿਸੇ ਨੂੰ ਕਬਰਾਂ ਲਾਗੇ ਪਿਸ਼ਾਬ ਕਰਨ ਨਾਲ ਤਾਪ ਚੜ੍ਹਨ ਲੱਗ ਜਾਂਦਾ ਹੈ ਤੇ ਕਿਸੇ ਦਾ ਮੜ੍ਹੀ ਤੇ ਦੀਵਾ ਨਾ ਜਗਾਉਣ ਨਾਲ ਲਵੇਰਾ ਸੁੱਕ ਜਾਂਦਾ ਹੈ। ਕਾਲਾ ਸੰਘਿਆਂ ਵਿਖੇ ਹਰ ਮੱਸਿਆ ਉੱਤੇ ਬਾਬੇ ਕਾਹਨ ਦਾਸ ਦੀ ਜਗ੍ਹਾ ਉੱਤੇ ਸ਼ਰਾਬ ਚੜ੍ਹਾਈ ਜਾਂਦੀ ਹੈ ਤਾਂ ਜੋ ਦਾਰੂ ਬਹੁਤੀ ਨਿਕਲੇ, ਕਿਸੇ ਸਾਧ ਸੰਤ ਦਾ ਸ਼ਰਾਬ ਵੱਧ ਕੱਢਣ ਲਈ ਵਰਦਾਨ ਦੇਣਾ ਲੋਕਾਂ ਦੀ ਅਕਲ ਦਾ ਦਵਾਲਾ ਨਿਕਲਣ ਦੇ ਬਰਾਬਰ ਹੈ। ਮੱਲੀਆਂ ਦੇ ਇਰਦ-ਗਿਰਦ ਕਈ ਪਿੰਡਾਂ ਦੇ ਲੋਕ ਮੱਝਾਂ ਦਾ ਦੁੱਧ ਵਧਾਉਣ ਲਈ ਮੀਰਪੁਰ ਮਾੜੀ ਵਿਖੇ ਇੱਕ ਥਾਂ ਉੱਤੇ ਦੀਵਾ ਜਗਾਉਂਦੇ ਹਨ ਜਿਵੇ ਕਿ ਉਸ ਸਾਧ ਦੀ ਰੂਹ ਦੁੱਧ ਵਧਾਉਣ ਵਾਲੇ ਹਾਰਮੋਨ ਵੰਡਦੀ ਫਿਰਦੀ ਹੋਵੇ। ਉੱਗੀ ਦੇ ਕਈ ਹਰੀਜਨ ਘਰਾਂ ਦੇ ਅੰਦਰਵਾਰ ਹੀ ਪੀਰਾਂ ਜਾਂ ਬਾਬੇ ਬਾਲਕ ਨਾਥ ਦੀ ਜਗ੍ਹਾ ਬਣਾਈ ਹੋਈ ਹੈ। ਪਿੰਡ ਚੂਹੜ ਅਤੇ ਉੱਗੀ ਦੇ ਬਹੁਤ ਸਾਰੇ ਬ੍ਰਾਹਮਣਾਂ ਅਤੇ ਖੱਤਰੀ ਮਹਾਜਨਾਂ ਨੇ ਤਾਂ ਬੜੇ ਹੀ ਹੈਰਾਨੀਜਨਕ ਢੰਗ ਨਾਲ ਧਰਮ ਅਤੇ ਬੌਧਿਕਤਾ ਦੇ ਮਾਮਲੇ ਨੂੰ ਮਰੌੜ ਲਿਆ ਹੋਇਆ ਹੈ। ਇਹ ਲੋਕ ਏਨੇ ਕੱਟੜ ਹਿੰਦੂ ਹਨ ਕਿ ਵਾਹ ਲੱਗਦਿਆਂ ਮਰਦਮਸ਼ੁਮਾਰੀ ਵਿੱਚ ਆਪਣੀ ਮਾਤਭਾਸ਼ਾ ਵੀ ਹਿੰਦੀ ਹੀ ਲਿਖਵਾਉਂਦੇ ਹਨ ਭਾਵੇਂ ਕਿ

ਸ਼ੁੱਧ ਅਤੇ ਸਹੀ ਹਿੰਦੀ ਇਨ੍ਹਾਂ ਨੂੰ 100 ਵਿੱਚੋਂ ਮਸਾਂ 5 ਕੁ ਨੂੰ ਹੀ ਬੋਲਣੀ ਆਉਂਦੀ ਹੈ। ਹਰ ਰਹਿਤਾਂ ਬਹਿਤਾਂ, ਸੰਸਕਾਰਾਂ ਜਿਵੇਂ ਜਨਮ ਕੁੰਡਲੀ ਵੀ, ਵਿਚਾਰ ਵਰਤ ਆਦਿ, ਰਾਮ ਅਤੇ ਕ੍ਰਿਸ਼ਨ ਜੀ ਦੀ ਪੂਜਾ ਰਮਾਇਣ ਦਾ ਪਾਠ ਆਦਿ ਦੇ ਮਾਮਲਿਆਂ ਵਿੱਚ ਵੀ ਹਿੰਦੂ ਧਰਮ ਅੰਦਰ ਵਿਚਰਦੇ ਹਨ। ਪਰ ਫਿਰ ਵੀ ਇਨ੍ਹਾਂ ਸਾਰਿਆਂ ਦੀ ਉੱਗੀ ਅੱਡੇ ਉੱਤੇ ਖਾਨਗਾਹਾਂ ਵਿਖੇ ਬਣੀ ਹੋਈ ਇੱਕ ਮੁਸਲਮਾਨ ਪੀਰ ਦੀ ਸਮਾਧ ਨੂੰ ਪੂਜਣ ਦੀ ਬੇਤੁਕੀ ਰੀਤ ਨਿਰਸੰਕੋਚ ਚਲੀ ਆਉਂਦੀ ਹੈ। ਇਸ ਸਮਾਧ ਉੱਤੇ ਸੇਵਾਦਾਰ ਵੀ ਕਿਸੇ ਹਿੰਦੂ ਨੂੰ ਹੀ ਬਿਠਾਉਂਦੇ ਹਨ। ਦੀਵੇ ਜਗਾਉਣ, ਦੇਗਾਂ ਚੜ੍ਹਾਉਣ ਅਤੇ ਸੁੱਖਣਾਂ ਸੁੱਖਣ ਆਦਿ ਦੇ ਚੱਕਰ ਨੂੰ ਦੇਖ ਕੇ ਇਹੀ ਜਾਪਦਾ ਹੈ ਕਿ ਸਾਡੇ ਲੋਕਾਂ ਦਾ ਧਰਮ ਦੀ ਫਿਲਾਸਫੀ ਅਤੇ ਵਿਸ਼ੇਸ਼ ਆਤਮਿਕ ਮਾਰਗ ਨਾਲ ਕੋਈ ਲੈਣ ਦੇਣ ਨਹੀਂ ਕੇਵਲ ਆਪਣੇ ਦੁਨਿਆਵੀ ਪਦਾਰਥਾਂ ਦਾ ਲਾਭ ਲੈਣ ਲਈ ਇਹ ਕਿਸੇ ਵੀ ਥਾਂ ਤੇ ਮੱਥਾ ਰਗੜ ਸਕਦੇ ਹਨ।

ਅਸਲ ਵਿੱਚ ਸਮਾਧਾਂ ਜਾਂ ਮਰ ਚੁੱਕੇ ਬੰਦਿਆਂ ਨੂੰ ਪੂਜਣ ਪਿੱਛੇ ਸਵੈ-ਵਿਸ਼ਵਾਸ ਦੀ ਘਾਟ ਅਤੇ ਜੀਵਨ ਦੀਆਂ ਸਮੱਸਿਆਵਾਂ ਨੂੰ ਕਿਸੇ ਗੈਬੀ ਢੰਗ ਨਾਲ ਅਚਣਚੇਤੀ ਹੀ ਹੱਲ ਕਰਵਾਉਣ ਦੀ ਲਾਲਸਾ ਹੈ। ਇਹ ਸਭ ਤਰਕ ਅਤੇ ਕਾਰਣ ਸਿਧਾਂਤ ਬਾਰੇ ਗਿਆਨ ਦੀ ਅਣਹੋਂਦ ਵਿੱਚੋਂ ਪੈਦਾ ਹੋਇਆ ਦੂਸ਼ਿਤ ਬੋਧ ਹੀ ਹੈ। **ਲੋਕੀਂ ਧਰਮ ਨੂੰ ਸਿਰਫ ਏਸੇ ਲਈ ਮੰਨਦੇ ਹਨ ਕਿ ਉਹਨਾਂ ਦਾ ਟੱਬਰ ਰਾਜ਼ੀ ਬਾਜ਼ੀ ਰਹੇ ਅਤੇ ਆਰਥਿਕ ਹਾਲਤ ਚੰਗੀ ਹੋ ਜਾਵੇ ਇਸ ਲਈ ਨਹੀਂ ਕਿ ਉਨ੍ਹਾਂ ਅੰਦਰ ਬ੍ਰਹਿਮੰਡ ਸ੍ਰਿਸ਼ਟੀ ਅਤੇ ਜ਼ਿੰਦਗੀ ਦੇ ਮੂਲ ਆਧਾਰਾਂ ਅਤੇ ਕਾਰਣ ਨੂੰ ਜਾਨਣ ਦੀ ਕੋਈ ਦਾਰਸ਼ਨਿਕ ਜਗਿਆਸਾ ਹੈ। ਲੋਕਾਂ ਦੇ ਮਨਾਂ ਵਿੱਚ ਗੁਰੂ ਪੀਰ ਅਤੇ ਰੱਬ ਦਾ ਸੰਕਲਪ ਅਸਲ ਵਿੱਚ ਕਿਸੇ ਸੰਯੋਗ ਡਾਕਟਰ ਬੈਂਕ ਜਾਂ ਥਾਣੇ ਵਰਗਾ ਹੀ ਹੈ ਤੇ ਉਸ ਤੋਂ ਉਸੇ ਤਰ੍ਹਾਂ ਦੀਆਂ ਲੋੜਾਂ ਪੂਰੀਆਂ ਕਰਵਾਉਣਾ ਲੋਚਦੇ ਹਨ।**

ਪਿੰਡ ਮਾਲੜੀ ਵਿਖੇ ਥਾਵਾਂ ਨੂੰ ਪੂਜਣ ਸੰਬੰਧੀ ਇੱਕ ਦਿਲਚਸਪ ਮਿਸਾਲ ਦੇਖਣੀ ਮਿਲਦੀ ਹੈ। ਹਜ਼ਾਰਾਂ ਦੀ ਗਿਣਤੀ ਵਿੱਚ ਵਾਈ ਅਤੇ ਜੋੜਾਂ ਦੇ ਦਰਦਾਂ ਦੇ ਸ਼ਿਕਾਰ ਲੋਕ ਇਥੇ ਆ ਕੇ ਬਾਬੇ ਮੱਲ ਦੀ ਚੌਂਕੀ ਭਰਦੇ ਹਨ। ਇਹ ਬਾਬੇ ਮੱਲ ਦੀ ਜਗ੍ਹਾ ਅਤੇ ਇਸਦੀ ਪੂਜਾ ਦੀ ਕਹਾਣੀ ਇੱਕ ਡਰਾਮੇ ਵਰਗੀ ਹੈ। ਲੱਖਾਂ ਰੁਪਏ ਦਾ ਸਲਾਨਾ ਚੜ੍ਹਾਵਾ ਹੋਣ ਵਾਲੀ ਇਸ ਥਾਂ ਉੱਤੇ ਅੱਜ ਕਲ੍ਹ ਇੱਕ ਬਹੁਤ ਵਿਸ਼ਾਲ ਸੁੰਦਰ ਅਤੇ ਮਹਿੰਗਾ ਗੁਰਦਵਾਰਾ ਉਸਰ ਰਿਹਾ ਹੈ। ਇਸ ਗੁਰਦਵਾਰੇ ਦਾ ਨਾਮ ਵੀ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਨਾਮ ਉੱਤੇ ਰੱਖਿਆ ਗਿਆ ਹੈ। ਇਸ ਥਾਂ ਦਾ ਗੁਰੂ ਅਰਜਨ ਦੇਵ ਜੀ ਨਾਲ ਸੰਬੰਧ ਹੁਣੇ-ਹੁਣੇ (1947 ਤੋਂ ਬਾਅਦ) ਹੀ ਦੇਖਦਿਆਂ ਦੇਖਦਿਆਂ ਜੁੜ ਗਿਆ ਹੈ। ਆਜ਼ਾਦੀ ਤੋਂ ਪਹਿਲਾਂ ਇਹ ਥਾਂ ਕਿਸੇ ਮੁਸਲਮਾਨ ਮੋਚੀ ਦੀ ਸਮਾਧ ਸੀ ਜਿਸਦੀ ਆਸੇ ਪਾਸੇ ਜੋੜਾਂ ਦੇ ਦਰਦਾਂ

ਦੇ ਮਰੀਜਾਂ ਵਿੱਚ ਚੰਗੀ ਮਾਨਤਾ ਸੀ। 1947 ਦੇ ਉਜਾੜੇ ਵਿੱਚ ਮਾਲੜੀ ’ਚ ਵੱਸੇ ਵੱਡੇ ਗਿਣਤੀ ਦੇ ਮੁਸਲਮਾਨ ਪਾਕਿਸਤਾਨ ਚਲੇ ਗਏ। ਭਾਰੀ ਚੜ੍ਹਾਵੇ ਨੂੰ ਦੇਖਦਿਆਂ ਪਿੰਡ ਦੇ ਬਾਲਮੀਕੀਆਂ ਨੇ ਸਮਾਧ ਨੂੰ ਸੰਭਾਲ ਲਿਆ ਤੇ ਉਸਦਾ ਪ੍ਰਬੰਧ ਆਪਣੇ ਤੌਰ ਤੇ ਕਰਨ ਲੱਗੇ। ਕੁਝ ਕੁ ਹੀ ਸਾਲਾਂ ਵਿੱਚ ਪਾਕਿਸਤਾਨੋਂ ਆਏ ਜੱਟ ਵੀ ਕਾਫੀ ਗਿਣਤੀ ਵਿੱਚ ਮਾਲੜੀ ਵੱਸ ਗਏ। ਕੁਝ ਕੁ ਹੁਸ਼ਿਆਰ ਜੱਟਾਂ ਦੀ ਨਜ਼ਰ ਵਿੱਚ ਇਹ ਭਾਰੀ ਸਪਤਾਹਿਕ ਆਮਦਨ ਵਾਲੀ ਥਾਂ ਰੜਕਣ ਲੱਗੀ। ਆਮ ਫਿਰਕੂ ਝਗੜਿਆਂ ਵਾਂਗ ਇਸ ਮੁਸਲਮਾਨ ਮੋਚੀ ਦੀ ਸਮਾਧ ਉੱਤੇ ਕਬਜ਼ੇ ਲਈ ਜੱਟਾਂ ਅਤੇ ਬਾਲਮੀਕੀਆਂ ਵਿੱਚ ਕਸ਼ਮਕਸ਼ ਚਲਦੀ ਰਹੀ। ਜੱਟਾਂ ਨੂੰ ਕਾਨੂੰਨੀ ਫੈਸਲਾ ਆਪਣੇ ਉਲਟ ਹੋਣ ਦਾ ਖਤਰਾ ਸੀ। ਇਸ ਲਈ ਸਲਾਹ ਮਸ਼ਵਰਾ ਕਰਨ ਵਾਸਤੇ ਦੋ ਜਣਿਆਂ ਨੂੰ ਅੰਮ੍ਰਿਤਸਰ ਸ਼੍ਰੋਮਣੀ ਕਮੇਟੀ ਦੇ ਦਫ਼ਤਰ ਭੇਜਿਆ ਗਿਆ। ਦਫ਼ਤਰ ਵਿੱਚ ਹਾਜ਼ਰ ਬੰਦੇ ਨੇ ਉਹਨਾਂ ਨੂੰ ਦੋ ਕੰਮ ਕਰਨ ਦੀ ਰਾਇ ਦਿੱਤੀ। ਇੱਕ ਤਾਂ ਰਾਤ ਬਰਾਤੇ ਉਸ ਥਾਂ ਉੱਤੇ ਜਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਨ ਦਾ ਅਤੇ ਦੂਜਾ ਇਸ ਮੋਚੀ ਦਾ ਸੰਬੰਧ ਕਿਸ ਗੁਰੂ ਸਾਹਿਬ ਨਾਲ ਜੋੜ ਕੇ ਕਥਾ ਪ੍ਰਚੱਲਤ ਕਰਨ ਦਾ। ਕਹਾਣੀ ਘੜਨ ਲਈ ਡੂੰਘੀ ਸੋਚ ਵਿਚਾਰ ਹੋਈ। ਮਾਲੜੀ ਦੇ ਬੰਦਿਆਂ ਨੇ ਦੱਸਿਆ ਕਿ ਨਕੋਦਰ ਦੇ ਇਲਾਕੇ ਵਿੱਚ ਦੋ ਗੁਰੂ ਸਾਹਿਬਾਂ ਦੇ ਚਰਨ ਤਾਂ ਜ਼ਰੂਰ ਪਏ ਸਨ, ਉਹਨਾਂ ਦਾ ਰੂਟ ਪੱਛਮ ਵੱਲ ਕਾਫੀ ਉਰੇ ਰਹਿ ਜਾਂਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੂਰ ਮਹਿਲ ਤੋਂ ਅੱਗੇ ਫਿਲੌਰ ਲਾਗੇ ਮਾਓ ਸਾਹਿਬ ਵਿਆਹੇ ਸਨ, ਉਹਨਾਂ ਦਾ ਕੁਝ ਕੁ ਰੂਟ ਮੋੜ ਕੇ ਮਾਲੜੀ ਵਿੱਚ ਦੀ ਜ਼ਰੂਰ ਕੱਢਿਆ ਜਾ ਸਕਦਾ ਹੈ। ਸੋ ਸ਼੍ਰੋਮਣੀ ਕਮੇਟੀ ਦੀ ਸਲਾਹ ਅਨੁਸਾਰ ਪੰਚਮ ਪਾਤਸ਼ਾਹ ਜੀ ਦੀ ਜੰਞ ਦਾ ਰੂਟ, ਭੰਨ ਤੋੜ ਦਿੱਤਾ ਗਿਆ ਤੇ ਕਹਾਣੀ ਜੋੜੀ ਗਈ ਕਿ ਬਾਬਾ ਮੱਲ ਕੋਈ ਸ਼ਕਤੀ ਵਾਲਾ ਜਾਂ ਅਭਿਆਸੀ ਪੀਰ ਫਕੀਰ ਨਹੀਂ ਸੀ ਉਹ ਤਾਂ ਆਪ ਜੋੜਾਂ ’ਚ ਦਰਦਾਂ ਦਾ ਮਰੀਜ਼ ਸੀ। ਗੁਰੂ ਜੀ ਦੀ ਜੰਞ ਨੇ ਮਾਲੜੀ ਵਿੱਚ ਪੜਾਅ ਕੀਤਾ ਤਾਂ ਮੋਚੀ ਇੱਕ ਸੁੰਦਰ ਜੁੱਤੀ ਦਾ ਜੋੜਾ ਲੈ ਕੇ ਗੁਰੂ ਸਾਹਿਬ ਦੇ ਚਰਨੀਂ ਜਾ ਡਿੱਗਾ। ਗੁਰੂ ਜੀ ਨੇ ਦਿਆਲ ਹੋ ਕੇ ਉਸ ਨੂੰ ਨਾ ਕੇਵਲ ਦਰਦਾਂ ਤੋਂ ਹੀ ਮੁਕਤ ਕੀਤਾ ਸਗੋਂ ਇਹ ਵੀ ਬਚਨ ਕੀਤਾ ਕਿ ਅੱਗੇ ਤੋਂ ਜਿਹੜਾ ਤੈਨੂੰ ਮੰਨੇਗਾ ਉਸ ਦੇ ਵੀ ਦਰਦ ਦੂਰ ਹੋਇਆ ਕਰਨਗੇ। ਜੱਟ ਯੋਧਿਆਂ ਨੇ ਇਸੇ ਸਾਜਿਸ਼ ਅਨੁਸਾਰ ਆ ਕੇ ਪ੍ਰਕਾਸ਼ ਕਰਨ ਪਿੱਛੋਂ ਉਸ ਥਾਂ ਦਾ ਸਿੱਖ ਇਤਿਹਾਸ ਨਾਲ ਸੰਬੰਧ ਵੀ ਜੋੜ ਦਿੱਤਾ। ਇੱਕ ਵੱਡਾ ਜੋੜ ਮੇਲਾ ਕਰਵਾ ਕੇ, ਕਵੀਸ਼ਰਾਂ ਢਾਡੀਆਂ ਕੋਲੋਂ ਗੁਰੂ ਜੀ ਅਤੇ ਬਾਬਾ ਮੱਲ ਜੀ ਦੀ ਮਿਲਣੀ ਉੱਤੇ ਕਬਿੱਤ, ਵਾਰਾਂ ਵੀ ਬੁਲਵਾ ਦਿੱਤੀਆਂ ਅਤੇ ਅੱਜ ਮਾਲੜੀ ਦਾ ਸਿੱਖ ਇਤਿਹਾਸ ਨਾਲ ਵੀ ਡੂੰਘਾ ਸੰਬੰਧ ਵੀ ਜੁੜ ਚੁੱਕਾ ਹੈ ਇਹ ਸਾਰੀ ਗੱਪ ਦੇਖਦਿਆਂ ਦੇਖਦਿਆਂ ਹੀ ਘੜੀ

ਗਈ ਅਤੇ ਅਜੇ ਉਹ ਲੋਕ ਕਾਫੀ ਗਿਣਤੀ ਵਿੱਚ ਜਿਊਂਦੇ ਸਨ ਜਿਹਨਾਂ ਦੇ ਦੱਸਣ ਅਨੁਸਾਰ ਕਿਸੇ ਵੇਲੇ ਇਸ ਦਾ ਗੁਰੂ ਜੀ ਨਾਲ ਉੱਕਾ ਹੀ ਸੰਬੰਧ ਨਹੀਂ ਸੀ। ਪਰ ਆਮ ਲੋਕ ਡੂੰਘੀ ਘੋਖ ਪੜਤਾਲ ਦੇ ਆਦੀ ਨਹੀਂ। ਲੋਕਾਂ ਦੀ ਅਕੀਦਿਆਂ ਸੰਬੰਧੀ Skindeepness (ਸਤਹੀ ਪਹੁੰਚ-ਸੰ) ਕਾਰਣ ਕੁਝ ਕੁ ਚਲਾਕ ਲੋਕਾਂ ਦੀ ਮੌਜ ਬਣੀ ਰਹਿੰਦੀ ਹੈ।

ਇਸ ਤੋਂ ਬਿਨਾਂ ਹੋਰ ਵੀ ਅਨੇਕਾਂ ਵਹਿਮ-ਭਰਮ ਜਾਂ ਅੰਧ-ਵਿਸ਼ਵਾਸ ਹਨ ਜਿਹਨਾਂ ਦਾ ਸਾਡੇ ਨਿੱਤ ਦੇ ਜੀਵਨ ਵਿੱਚ ਭਾਰੀ ਦਖਲ ਹੈ। ਜਿਵੇਂ ਕਾਂ ਦਾ ਪ੍ਰਾਹੁਣੇ ਆਉਣ ਨਾਲ ਸੰਬੰਧ ਜੋੜਨਾ, ਰਾਤ ਨੂੰ ਕਾਵਾਂ ਦੇ ਬੋਲਣ ਨੂੰ ਦੁਨੀਆਂ ਉੱਤੇ ਭਾਰੀ ਹੋਣ ਦਾ ਚਿੰਨ੍ਹ ਮੰਨਣਾ, ਬੱਚਿਆਂ ਦੇ ਸੋਕੇ ਆਦਿ ਬੀਮਾਰੀਆਂ ਨੂੰ 'ਬਾਹਰਲੀ ਕਸਰ' ਸਮਝਣਾ, ਸਾਧਾਂ ਕੋਲੋ ਤਾਵੀਜ਼ ਲੈ ਕੇ ਇਲਾਜ ਕਰਵਾਉਣਾ, ਚੌਰਾਹੇ ਵਿੱਚ ਜਾਂ ਕਿਸੇ ਦੇ ਘਰ ਟੂਣਾ ਕਰਕੇ ਰੱਖ ਦੇਣਾ ਆਦਿ। ਅਜਿਹੇ ਮੂਰਖਤਾ ਭਰੇ ਵਿਸ਼ਵਾਸਾਂ ਦੀ ਲਿਸਟ ਬਹੁਤ ਲੰਮੀ ਬਣ ਸਕਦੀ ਹੈ। ਇਹਨਾਂ ਵਿਸ਼ਵਾਸਾਂ ਵਿੱਚ ਕਦੇ ਵੀ ਕੋਈ ਸੱਚਾਈ ਨਹੀਂ ਹੁੰਦੀ। ਵੱਧ ਤੋਂ ਵੱਧ ਇਹ ਸਾਡੇ ਅਗਿਆਨ ਅਤੇ ਅਨਪੜ੍ਹਤਾ ਨੂੰ ਹੀ ਹਾਜ਼ਰ ਕਰਦੇ ਹਨ।

ਅਖ਼ੀਰ ਵਿੱਚ ਪੜ੍ਹੇ ਲਿਖੇ ਲੋਕਾਂ ਦੀ ਗੱਲ। ਪੜ੍ਹੇ ਲਿਖੇ ਹੋਣਾ ਵੀ ਅਸਲ ਵਿੱਚ ਦੂਜੇ ਭਰਮਾਂ ਵਾਂਗ ਹੀ ਇੱਕ ਭਰਮ ਹੈ। ਪੜ੍ਹੇ ਲਿਖੇ ਹੋਣ ਦਾ ਅਰਥ ਗਿਆਨਵਾਨ ਹੋਣਾ ਉੱਕਾ ਨਹੀਂ ਹੈ। ਅੱਜ ਜਿਹੋ ਜਿਹੀ ਸਾਡੀ ਸਿੱਖਿਆ ਅਤੇ ਸਿੱਖਿਆ ਪ੍ਰਬੰਧ ਹਨ ਉਸ ਹਿਸਾਬ ਨਾਲ ਮੈਟ੍ਰਿਕ/ਬੀ.ਏ./ਐਮ.ਏ./ਬੀ.ਐਸ.ਸੀ. ਜਾਂ ਐਮ.ਐਸ.ਸੀ. ਕਰਨ ਦਾ ਮੌਲਿਕ ਚਿੰਤਨ ਜਾਂ ਸਿਰਜਣਾਤਮਕ ਗਿਆਨ ਨਾਲ ਕੋਈ ਸੰਬੰਧ ਹੀ ਨਹੀਂ। ਪ੍ਰੀਖਿਆਵਾਂ ਸਿਰਫ ਯਾਦ ਸ਼ਕਤੀ ਦੀਆਂ ਹੁੰਦੀਆਂ ਹਨ, ਗਿਆਨ ਦੀਆਂ ਨਹੀਂ। ਆਰਟਸ ਦੇ ਵਿਸ਼ਿਆਂ ਨਾਲ ਬੀ.ਏ ਜਾਂ ਐਮ.ਏ. ਕਰਨ ਵਾਲਿਆਂ ਨੇ ਘਟਨਾਤਮਕ ਵਰਤਾਰਿਆਂ ਦੀਆਂ ਬਰੀਕੀਆਂ ਨੂੰ ਤਾਂ ਸਮਝਣਾ ਹੀ ਕੀ ਹੈ। ਸਾਇੰਸੀ ਵਿਸ਼ਿਆਂ ਵਾਲੇ ਵੀ ਪ੍ਰਕ੍ਰਿਤੀ ਦੇ ਨੇਮਾਂ ਸਬੰਧੀ ਕੇਵਲ ਮੈਕੇਨਕੀ ਜਾਣਕਾਰੀ ਹੀ ਪ੍ਰਾਪਤ ਕਰਦੇ ਹਨ ਜਿਸ ਦਾ ਕਿ ਮੌਲਿਕ ਜੀਵਨ ਵਿੱਚ ਪ੍ਰਯੋਗੀ ਮਹੱਤਵ ਨਾ-ਮਾਤਰ ਹੀ ਹੁੰਦਾ ਹੈ। ਗ੍ਰਹਿਣ ਲੱਗਣ ਬਾਰੇ ਹਾਲਾਂਕਿ ਪੰਜਵੀਂ ਜਮਾਤ ਤੋਂ ਕਾਰਨ ਅਤੇ ਪ੍ਰਕਿਰਿਆ ਪੜ੍ਹਾਈ ਜਾਂਦੀ ਹੈ, ਪਰ ਬਹੁਤ ਸਾਰੇ ਐਮ.ਐਸ.ਸੀ. ਤੱਕ ਪੜ੍ਹੇ ਲਿਖੇ ਵੀ ਇਹ ਸਮਝਦੇ ਰਹਿੰਦੇ ਹਨ ਕਿ ਕੀ ਪਤਾ ਗ੍ਰਹਿਣ ਵੇਲੇ ਕੋਈ ਖ਼ਤਰਨਾਕ ਰੇਡੀਏਸ਼ਨ ਹੁੰਦੀ ਹੋਵੇ। ਡੀ.ਏ.ਵੀ. ਕਾਲਜ ਜਲੰਧਰ ਦੇ ਇੱਕ ਸਾਇੰਸ ਦੇ ਪ੍ਰੋਫੈਸਰ ਸਾਹਿਬ ਗ੍ਰਹਿਣ ਦੇ ਮੌਕੇ ਉੱਤੇ ਕੁਰੂਕਸ਼ੇਤਰ ਵਿਖੇ ਇਸ਼ਨਾਨ ਕਰਨ ਜਾਂਦੇ ਦੱਸੇ ਜਾਂਦੇ ਹਨ। ਬਹੁਤੇ ਪੜ੍ਹਿਆਂ ਲਿਖਿਆਂ ਨੂੰ ਇਹ ਨਹੀਂ ਪਤਾ ਕਿ ਸੂਰਜ ਗ੍ਰਹਿਣ

ਵੇਲੇ ਓਨਾਂ ਹੀ ਨੁਕਸਾਨ ਹੋ ਸਕਦਾ ਹੈ ਜਿੰਨਾ ਕਿ ਆਮ ਤੌਰ ਤੇ ਸੂਰਜ ਨੂੰ ਵੇਖਣ ਨਾਲ। ਗ੍ਰਹਿਣ ਵੇਲੇ ਸੂਰਜ ਤੋਂ ਕੋਈ ਵੱਖਰੀ ਕਿਸਮ ਦਾ ਵਿਕੀਰਣ ਨਹੀਂ ਆਉਂਦਾ। ਇਹੋ ਜਿਹੇ ਪੜ੍ਹੇ ਲਿਖੇ ਸਗੋਂ ਵਹਿਮਾਂ ਭਰਮਾਂ ਨੂੰ ਵਧੇਰੇ ਪੱਠੇ ਪਾਉਂਦੇ ਹਨ। ਅੱਜ ਸਾਡੇ ਸਮਾਜ ਵਿੱਚ ਜੇ ਕੋਈ ਬੀ.ਏ. ਜਾਂ ਐਮ.ਏ. ਦੀ ਡਿਗਰੀ ਲੈ ਕੇ ਆਉਂਦਾ ਹੈ ਤਾਂ ਇਸ ਦਾ ਅਰਥ ਇਹ ਹੈ ਕਿ ਇੱਕ ਹੋਰ Memory Machine ਬਣ ਚੁੱਕੀ ਹੈ ਜੋ ਦਫ਼ਤਰਾਂ ਵਿੱਚ ਅੰਕੜਿਆਂ ਜਾਂ ਹਰਫਾਂ ਦਾ ਵਿਓਹਾਰ ਕੀਤਾ ਕਰੇਗੀ। ਵਹਿਮ-ਭਰਮ ਅਤੇ ਅੰਧ-ਵਿਸ਼ਵਾਸ ਉਂਝ ਵੀ ਆਮ ਕੋਰਸਾਂ ਦੀਆਂ ਕਿਤਾਬਾਂ ਤੋਂ ਬਾਹਰੇ ਵਿਸ਼ੇ ਹਨ। ਇਹਨਾਂ ਦੇ ਖੇਤਰ ਸ਼ੋਸਲ-ਸਾਇੰਸ ਅਤੇ ਮਨੋਵਿਗਿਆਨ ਵਿੱਚ ਹੈ। ਫਿਜਿਕਸ ਕਮਿਸਟ੍ਰੀ ਵਿਅਕਤੀਗਤ ਮਨੋਵਿਗਿਆਨ, ਸਮਾਜਿਕ ਮਨੋਵਿਗਿਆਨ, ਗਰੁੱਪ ਮਨੋ: ਭੀੜ ਮਨੋ: ਅਤੇ ਜੀਵ-ਵਿਗਿਆਨ ਆਦਿ ਵਿਸ਼ਿਆਂ ਦੀ ਜਾਣਕਾਰੀ ਹੀ ਅੰਧ-ਵਿਸ਼ਵਾਸਾਂ ਦਾ ਪੋਸਟਮਾਰਟਮ ਕਰ ਸਕਦੀ ਹੈ ਅਤੇ ਇਹ ਸਾਰੇ ਵਿਸ਼ੇ ਇਕੱਠੇ ਕੋਈ ਘੱਟ ਹੀ ਪੜ੍ਹਦਾ ਹੈ। ਪੜ੍ਹ ਵੀ ਲਵੇ ਤਾਂ ਸਭ ਤੋਂ ਵੱਡੀ ਜ਼ਰੂਰਤ ਵਿਗਿਆਨਕ ਦ੍ਰਿਸ਼ਟੀਕੋਣ ਅਤੇ ਸਮਾਜ ਸੰਬੰਧੀ ਕਿਸੇ ਮਹਾਨ ਉਦੇਸ਼ ਦੀ ਹੁੰਦੀ ਹੈ। ਉਹ ਆਮ ਲੋਕਾਂ ਕੋਲ ਹੁੰਦੇ ਹੀ ਨਹੀਂ। ਵੱਧ ਤੋਂ ਵੱਧ ਅਤੇ ਕੰਮ ਤੋਂ ਕਮਾਈ ਕਰਨ ਦੀ ਰੁੱਚੀ ਨੇ ਹੀ ਹਰ ਪਾਸੇ ਘਰ ਕੀਤਾ ਹੋਇਆ ਹੈ।ਆਰਥਿਕ ਬਾਣੀਏਪਣ ਦਾ ਬੌਧਿਕਤਾ ਨਾਲ ਕੋਈ ਨਾਤਾ ਹੀ ਨਹੀਂ।

# ਤੁਹਾਡੀ ਰਾਸ਼ੀ ਕੀ ਕਹਿੰਦੀ ਹੈ

ਤੁਹਾਡੇ ਨਾਲ ਬਹੁਤਿਆਂ ਨਾਲ ਇੰਞ ਵਾਪਰਿਆ ਹੋਵੇਗਾ ਕਿ ਜਦੋਂ ਤੁਸੀਂ ਅਖ਼ਬਾਰ ਪੜ੍ਹਨ ਵਿੱਚ ਮਗਨ ਹੋਵੋ ਤਾਂ ਕੋਈ ਜਣਾ ਆ ਕੇ ਟੋਕਦਿਆਂ ਕਹੇ, : 'ਅਹਿ ਜ਼ਰਾ ਦਿਖਾਣਾ ਤਾਂ ਅੱਜ ਦੀ ਰਾਸ਼ੀ ਕੀ ਕਹਿੰਦੀ ਐ ?'




**ਨਾਵਾਂ ਦਾ ਰਾਸ਼ੀ ਚਿੱਤਰ**

ਕਈ ਸੱਜਣ ਤਾਂ ਅਜਿਹੇ ਵੀ ਹੋਇਆ ਕਰਦੇ ਨੇ ਕਿ ਅਖ਼ਬਾਰ ਵਿੱਚੋਂ ਰਾਸ਼ੀ ਤੋਂ ਬਿਨਾਂ ਕੁਝ ਪੜ੍ਹਦੇ ਹੀ ਨਹੀਂ। ਕਈ ਵਾਰ ਕਾਲਜਾਂ ਦੀਆਂ ਲਾਇਬਰੇਰੀਆਂ ਵਿੱਚ ਮੁੰਡਿਆਂ ਜਾ ਕੁੜੀਆਂ ਦਾ ਕੋਈ ਟੋਲਾ ਅਖ਼ਬਾਰ ਨੂੰ ਘੇਰਾ ਪਾਈ ਆਪੋ-ਆਪਣੀ ਰਾਸ਼ੀ ਫਰੋਲ ਰਿਹਾ ਦਿਖਾਈ ਦਿੰਦਾ ਹੈ। ਇਹ ਇੱਕ ਬੜਾ ਭਿਅੰਕਰ ਮਜ਼ਾਕ ਹੈ ਜੋ ਸਾਡੇ ਅਖ਼ਬਾਰ ਨਵੀਸਾਂ, ਠੱਗ ਪਾਧਿਆਂ ਤੇ ਜੋਤਿਸ਼ ਦੇ ਪ੍ਰਚਾਰਕਾਂ ਵੱਲੋਂ ਸਾਡੇ ਅਗਿਆਨ ਦੇ ਸਹਾਰੇ ਰੋਜ਼ ਸਾਡੇ ਨਾਲ ਕੀਤਾ ਜਾਂਦਾ ਹੈ। ਜੋ ਵੀ ਇਨਸਾਨ ਕਿਸੇ ਅਲੌਕਾਰ ਢੰਗ ਨਾਲ ਆਪਣੇ ਆਉਂਦੇ ਜੀਵਨ ਦੀਆਂ ਘਟਨਾਵਾਂ

ਜਾਨਣ ਲਈ ਉਤਸੁਕ ਹੈ, ਉਸ ਵਿੱਚ ਸਵੈ-ਵਿਸ਼ਵਾਸ, ਆਤਮਕ ਬਲ ਦੀ ਅਣਹੋਂਦ ਹੈ। ਉਹ ਮਨੁੱਖ ਹੋਣ ਦੇ ਗੌਰਵ ਉੱਤੇ ਧੱਬਾ ਹੈ, ਗਧਾ ਹੈ।

ਜੋਤਿਸ਼ ਸਿਧਾਤਾਂ ਦਾ ਵਿਸਲੇਸ਼ਣ ਤਾਂ ਇਸ ਨਿੱਕੇ ਜਿਹੇ ਪਰਚੇ ਦੇ ਨਿੱਕੇ ਜਿਹੇ ਲੇਖ ਵਿੱਚ ਸੰਭਵ ਨਹੀਂ, ਇੱਥੇ ਕੇਵਲ ਏਨੀ ਕੁ ਗੱਲ ਖੋਲ੍ਹਣ ਦਾ ਯਤਨ ਕੀਤਾ ਜਾ ਰਿਹਾ ਹੈ ਕਿ ਰਾਸ਼ੀ ਦੇ ਨਾਂ ਉੱਤੇ ਮੂਰਖ ਬਣਨ ਵਾਲਿਆਂ ਨੂੰ ਆਪਣੀ ਰਾਸ਼ੀ ਦਾ ਗਿਆਨ ਕਿੰਨਾ ਕੁ ਹੁੰਦਾ ਹੈ। ਰਾਸ਼ੀ ਕੀ ਹੈ ? ਖਾਲੀ ਅਸਮਾਨ ਦੀ ਫਰਜ਼ੀ ਖੰਡ ਵੰਡ ਜੇਕਰ ਤੁਹਾਨੂੰ ਕਿਹਾ ਜਾਵੇ ਕਿ ਤੁਸੀਂ ਆਪਣੇ ਸਾਹਮਣੇ ਦੀ ਹਵਾ ਵਿੱਚ ਤੱਕਦੇ ਹੋਏ ਦੋ ਵਰਗ ਫੁੱਟ ਖਾਲੀ ਥਾਂ ਨੂੰ ਬਾਰਾਂ ਬਰਾਬਰ ਹਿੱਸਿਆਂ ਵਿੱਚ ਵੰਡੋ ਤਾਂ ਤੁਸੀ ਕੀ ਕਰੋਗੇ ? ਮੇਰਾ ਖਿਆਲ ਹੈ ਕਿ ਇਹ ਤੁਹਾਡੇ ਲਈ ਕੋਈ ਏਨਾ ਸੌਖਾ ਕੰਮ ਨਹੀਂ ਹੋਣਾ, ਖੈਰ..... ਇਸਦਾ ਢੰਗ ਬਾਅਦ 'ਚ ਦੱਸਦੇ ਹਾਂ, ਰਾਸ਼ੀ ਬਾਰੇ ਪਹਿਲਾਂ ਸਮਝ ਲਵੋ। ਤੁਸੀਂ ਉੱਗੀ ਵਾਲੀ ਫੋਕਲ ਪੁਆਇੰਟ ਦੇਖੀ ਹੈ ਨਾ ? ਜਿੱਥੋਂ ਦੀ ਅੱਜਕੱਲ੍ਹ ਜਲੰਧਰ ਵਾਲੀ ਲੋਕਲ ਬੱਸ ਮੋੜ ਕੱਟ ਕੇ ਆਉਂਦੀ ਹੈ। ਫਰਜ਼ ਕਰੋ, (ਉਸਦਾ ਨਕਸ਼ਾ ਇੱਥੇ ਸਿਰਫ ਸੜਕ ਨੂੰ ਲੈ ਕੇ ਇਉਂ ਲੈਂਦੇ ਹਾਂ)




ਚਿੱਤਰ ਨੰਬਰ 2

ਏਥੇ ਚੌਂਹਾਂ ਸੜਕਾਂ ਦੇ ਵਿਚਕਾਰਲੀ ਥਾਂ ਉੱਤੇ ਕੋਈ 'ਕ' ਨਿਸ਼ਾਨ ਹੈ।



**ਚਿੱਤਰ ਨੰਬਰ 3**

(ਮੰਨ ਲਵੋ ਖ਼ਾਨਗਾਹ ਦੇ ਲਾਗੇ) ਇੱਥੇ ਬੱਝੀ ਹੋਈ ਮੱਝ ਸੂ ਪੈਂਦੀ ਹੈ। ਠੀਕ ਦਸ ਵੱਜ ਕੇ ਪੈਂਤੀ ਮਿੰਟ ਤੇ ਜੇ ਕਟੜੂ ਦਾ ਜਨਮ ਹੋਵੇ ਤਾਂ ਉਸ ਪਲ ਦੀ ਸਥਿਤੀ ਕਾਗਜ਼ ਉੱਤੇ

ਉਲੀਕਣੀ ਪਵੇ ਤਾਂ ਤੁਸੀਂ ਕਿਵੇਂ ਉਲੀਕੋਗੇ ? ਨਕੋਦਰ ਤੋਂ ਕਪੂਰਥਲੇ ਨੂੰ ਜਾ ਰਹੀ ਇੱਕ ਪ੍ਰਿੰਸ ਬੱਸ A ਬਿੰਦੂ ਤੇ ਹੈ ਠੀਕ ਉਸੇ ਵੇਲੇ ਅੱਡੇ ਤੋਂ ਜਲੰਧਰ ਨੂੰ ਤੁਰੀ ਬੱਸ D ਬਿੰਦੂ ਤੇ ਹੈ, ਅਤੇ C ਬਿੰਦੂ ਤੇ ਇੱਕ ਰਾਜਦੂਤ 688 ਜਾ ਰਿਹਾ ਸੀ, B ਬਿੰਦੂ ਉੱਤੇ ਸ੍ਰੀ ਪਿਆਰਾ ਲਾਲ ਸੂਦ ਸਾਈਕਲ ਤੇ ਜਾ ਰਹੇ ਸਨ। ਕਟੜੂ ਤੋਂ ਇਹਨਾਂ ਚੌਹਾਂ ਚੀਜ਼ਾਂ ਦੀ ਸਥਿਤੀ ਨਿਸ਼ਚਿਤ ਕਰਨ ਲਈ 'ਕ' ਉੱਤੇ ਚਾਰੇ ਬਿੰਦੂਆਂ ਤੋਂ ਲੀਕਾਂ ਮਿਲਾ ਕੇ ਉਹਨਾਂ ਦੇ ਆਪੋ ਵਿੱਚ ਬਣਦੇ ਕੋਣ ਨਾਪ ਸਕਦੇ ਹਾਂ। ਹੋਰ ਸੌਖਿਆਂ ਕਰਨ ਲਈ ਇੰਜ ਕਰਾਂਗੇ 'ਕ' ਬਿੰਦੂ ਦੇ ਗਿਰਦੇ ਦਾ ਨਾਪ ਚਪਾਸਾ ਕੌਣ ਵੰਡ ਨਾਲ ਅੱਧ ਤੋਂ ਵੱਧ ਬਰਾਬਰ ਹਿੱਸਿਆਂ ਵਿੱਚ ਵੰਡ ਲਈਏ। ਉਦਾਹਰਣ ਵਜੋਂ ਬਾਰਾਂ ਹਿੱਸਿਆਂ ਵਿੱਚ (ਹਰੇਕ 30 ਡਿਗਰੀ ਦਾ) ਇਸ ਵੰਡ ਦੀਆਂ ਰੇਖਾਵਾਂ ਸੜਕਾਂ ਤੱਕ ਵਧਾ ਦੇਵੋ। ਦੇਖੋ ਦਸ ਵੱਜ ਕੇ ਪੈਂਤੀ ਮਿੰਟ ਤੇ ਪ੍ਰਿੰਸ ਬੱਸ ਕਿੰਨਵੇਂ ਹਿੱਸੇ ਵਿੱਚ ਸੀ, ਰਾਜਦੂਤ 688 ਕਿੱਥੇ ਕਿਹੜੀ ਥਾਂ ਤੇ ਹੈ, ਨਕਸ਼ੇ ਵਿੱਚ ਵੇਖੋ। ਪ੍ਰਿੰਸ ਬੱਸ ਦਸ ਨੰਬਰ ਵਿੱਚ ਹੈ, ਪਿਆਰੇ ਲਾਲ ਸੂਦ ਜੀ ਅੱਠਵੇਂ ਘਰ ਵਿੱਚ ਜਾ ਰਹੇ ਹਨ। ਜਲੰਧਰ ਨਿਗਮ ਦਾ ਪੀਪਾ ਦੂਜੇ ਘਰ ਵਿੱਚ ਪ੍ਰਵੇਸ਼ ਕਰਨ ਲੱਗਾ ਹੈ ਅਤੇ ਰਾਜਦੂਤ ਪੰਜਵੇਂ ਘਰ ਦੇ ਅੱਧ ਵਿੱਚ ਹੈ। ਜੇਕਰ ਇਹਨਾਂ ਚੌਹਾਂ ਗਤੀਵਾਨ ਧਿਰਾਂ ਨੂੰ ਗ੍ਰਹਿ ਮੰਨ ਲਈਏ ਤਾਂ ਉਪਰੋਕਤ ਨਕਸ਼ਾ ਇੱਕ ਤਰ੍ਹਾਂ ਕਟੜੂ ਦੀ ਜਨਮ ਪੱਤਰੀ ਬਣ ਜਾਂਦਾ ਹੈ।

ਇਸੇ ਤਰ੍ਹਾਂ ਤੁਹਾਡੀ ਜਨਮ ਕੁੰਡਲੀ ਵੀ ਆਕਾਸ਼ ਦੇ ਨਛੱਤਰਾਂ ਤੇ ਗ੍ਰਹਿਆਂ ਦਾ ਇੱਕ ਨਕਸ਼ਾ ਹੈ ਜੋ ਦਸਦੀ ਹੈ ਕਿ ਜਿਸ ਵੇਲੇ ਤੁਸੀਂ ਜਨਮ ਲਿਆ ਉਦੋਂ ਤੁਹਾਡੇ ਜਨਮ ਸਥਾਨ ਤੋਂ ਅਸਮਾਨ ਵਿੱਚ ਚੱਕਰ ਕੱਟਦੇ ਗ੍ਰਹਿ ਆਦਿ ਕਿਸ ਕੋਣਕ ਸਥਿਤੀ ਵਿੱਚ ਸਨ। ਧਰਤੀ ਸੂਰਜ ਦੁਆਲੇ ਘੁੰਮਦੀ ਹੋਣ ਕਾਰਣ ਹਰ ਪਲ ਉਪਰਲੇ ਤਾਰਿਆਂ ਤੇ ਗ੍ਰਹਿਆਂ ਦੀ ਸੇਧ ਬਦਲਦੀ ਰਹਿੰਦੀ ਹੈ। ਜਨਮ ਕਾਲ ਵਿੱਚ ਆਕਾਸ਼ ਦੀ ਸਥਿਤੀ ਲੱਭਣ ਲਈ ਜੋਤਿਸ਼ੀ-ਅਚਾਰੀਆਂ ਨੇ ਸੱਖਣੇ ਪੁਲਾੜ ਨੂੰ ਬਾਰਾਂ ਹਿੱਸਿਆਂ ਵਿੱਚ ਵੰਡ ਲਿਆ ਹੋਇਆ ਹੈ। ਖ਼ਾਲੀ ਥਾਂ ਦੀ ਵੰਡ ਨਿਸ਼ਚਿਤ ਰਹਿ ਨਹੀਂ ਸਕਦੀ ਇਸ ਲਈ ਉਸ ਖਾਲੀ ਥਾਂ ਤੋਂ ਪਰ੍ਹਾਂ ਦਿਸਦੀਆਂ ਚੀਜ਼ਾਂ ਦੀ ਸੇਧ ਲੈ ਕੇ ਫ਼ਰਜ਼ੀ ਵੰਡ ਮਿੱਥ ਲਈ ਜਾਂਦੀ ਹੈ। ਅਸਮਾਨ ਵਿੱਚ ਲਕੀਰਾਂ ਨਹੀਂ ਵਾਹੀਆਂ ਜਾ ਸਕਦੀਆਂ ਸਨ ਇਸ ਲਈ ਆਕਾਸ਼ੀ ਗੋਲੇ ਦੇ ਫਰਜ਼ੀ ਟੁਕੜੇ ਕਰਨ ਲਈ ਕੁੱਝ ਕੇ ਤਾਰਾ ਸਮੂਹਾਂ ਦੀ ਸੇਧ ਮੰਨ ਲਈ ਗਈ ਹੈ। ਇਹਨਾਂ ਤਾਰਾ ਝੁੰਡਾਂ ਦੀ ਆਪਸ ਵਿੱਚ ਬਰਾਬਰ ਵਿੱਥ ਨਹੀਂ ਜੋ ਇਹ ਤੀਹ ਤੀਹ ਡਿਗਰੀ ਉੱਤੇ ਹੀ ਆਉਣ। ਸਿਰਫ ਇਹ 30 ਡਿਗਰੀ ਪੰਧ ਦੇ ਅੰਦਰ-ਅੰਦਰ ਹੀ ਕਿਤੇ ਵੀ ਸਬੰਧਤ ਹਨ। ਜਿਹੋ ਜਿਹੀ ਉਹਨਾਂ ਸੇਧ ਵਾਲੇ ਤਾਰਾ ਝੁੰਡਾਂ ਵੱਲ ਦੇਖਕੇ ਕਾਲਪਨਿਕ ਸ਼ਕਲ ਜਿਹੀ ਬਣਦੀ ਦਿਸੇ ਉਹੀ ਉਸ ਆਕਾਸ਼ੀ ਭਾਗ ਦਾ ਰਾਸ਼ੀ ਨਾਮ ਹੈ,

ਉਦਾਹਰਣ ਵਲੋਂ ਤੁਲਾ ਰਾਸ਼ੀ ਦੇ ਤਾਰੇ ਤੱਕੜੀ ਵਰਗੀ ਸ਼ਕਲ ਬਣਾਉਂਦੇ ਜਾਪਦੇ ਹਨ ਮਿਥੁਨ ਦਾ ਅਰਥ ਹੈ ਸੰਭੋਗ, ਇਸ ਭਾਗ ਦੇ ਤਾਰੇ ਜੋ ਸ਼ਕਲ ਉਭਾਰਦੇ ਹਨ ਉਹ ਇੰਝ ਹੈ ਜਿਵੇਂ ਕੋਈ ਨਰ ਅਤੇ ਨਾਰੀ ਬਰੋਬਰਾਬਰ ਲੰਮੇ ਪੈ ਕੇ ਜੁੜੇ ਹੋਏ ਹੋਣ।




ਇਹ ਉੱਪਰ ਡੱਬੇ ਵਿੱਚ (ੳ) ਵਿੱਚ ਕੁੱਝ ਤਾਰੇ ਦਿਸ ਰਹੇ ਹਨ। ਇਸ ਨੂੰ ਧਿਆਨ ਨਾਲ ਦੇਖੋ ਤਾਂ ਇਹ ਕੀ ਸ਼ਕਲ ਬਣਾਉਂਦੇ ਹਨ ? ਜੇ ਨਹੀਂ ਬੁੱਝ ਸਕੇ ਤਾਂ ਤਾਰਿਆਂ ਨੂੰ ਰੇਖਾਵਾਂ ਨਾਲ ਮਿਲਾ ਕੇ ਫਿਰ ਬੁੱਝਣ ਦਾ ਯਤਨ ਕਰੋ। ਜਿਵੇਂ ਖਾਨਾ (ਅ) ਵਿੱਚ ਹੈ ਸ਼ਇਦ ਕੁਝ ਗੱਲ ਬਣੇ ਕਲਪਨਾ ਦੌੜਾਉਣ ਤੋਂ ਬਾਅਦ ਇਹ ਸ਼ਕਲ ਸ਼ੇਰ ਵਰਗੀ ਬਣ ਜਾਵੇਗੀ ਸ਼ੇਰ ਅਰਥਾਤ ਸਿੰਘ। ਇਸੇ ਤਰ੍ਹਾਂ ਕ੍ਰਾਂਤੀ ਮਾਰਗ ਵਿੱਚ ਪੈਂਦੇ ਜਿਹੜੇ ਤਾਰੇ ਕੁੜੀ ਕੁਆਰੀ ਦੀ ਸ਼ਕਲ ਪ੍ਰਗਟਾਉਂਦੇ ਹਨ ਉਹੀ ਕੰਨਿਆ ਰਾਸ਼ੀ ਕਹਾਉਂਦੇ ਹਨ। ਆਪਾਂ ਅਸਲੀ ਸਵਾਲ ਵੱਲ ਮੁੜੀਏ। ਜਿਸ ਘੜੀ ਤੁਹਾਡਾ ਜਨਮ ਹੋਇਆ ਉਦੋਂ ਸੂਰਜ ਅਤੇ ਚੰਦ ਕਿਸ ਆਕਾਸ਼ੀ ਖੰਡ ਵਿੱਚ ਸਨ, ਇਹ ਤਾਂ ਉਸ ਖੰਡ ਦੇ ਨਾਮ ਤੋਂ ਪਤਾ ਚੱਲ ਜਾਵੇਗਾ। ਅਗਾਂਹ ਹੋਰ ਵੀ ਬਰੀਕੀ ਲਈ ਹਰ ਰਾਸ਼ੀ ਖੰਡ ਦੇ ਅੱਗੋਂ ਨੌਂ ਭਾਗ ਕਰ ਦਿੱਤੇ ਗਏ ਹਨ ਤਾਂ ਜੋ ਜਨਮ ਘੜੀ ਵੇਲੇ ਆਕਾਸ਼ੀ ਸਥਿਤੀ ਹੋਰ ਸਪੱਸ਼ਟ ਹੋ ਸਕੇ। ਇਉਂ ਸਾਰੇ ਅਸਮਾਨ ਨੂੰ 108 ਭਾਗਾਂ ਵਿੱਚ ਵੰਡਿਆ ਗਿਆ ਹੈ। ਇਤਨੇ ਭਾਗਾਂ ਦੇ ਨਾਮ ਰੱਖਣੇ ਮੁਸ਼ਕਲ ਹੋਣ ਕਾਰਨ ਹਰ ਚਰਨ ਦੀ ਪਛਾਣ ਲਈ ਕੇਵਲ ਸੰਸਕ੍ਰਿਤ ਦੀਆਂ ਇੱਕ ਸੌ ਅੱਠ ਧੁਨੀਆਂ ਲੈ ਕੇ ਹਰ ਚਰਨ ਦੀ ਪਛਾਣ ਇੱਕ ਧੁਨੀ ਨਾਲ ਕੀਤੀ ਜਾਣ ਲੱਗੀ। (ਵੇਖੋ ਚਿੱਤਰ)। ਉਸੇ ਹਿਸਾਬ ਨਾਲ ਜਨਮ ਘੜੀ ਵੇਲੇ

ਧਰਤੀ ਜਿਸ ਵਿੱਚ ਚਰਨ ਹੋਵੇ ਜੋਤਿਸ਼ੀਆਂ ਨੇ ਆਪਣੀ ਅਸਾਨੀ ਵਾਸਤੇ ਸੰਬੰਧਤ ਚਰਨ ਵਾਲੀ ਧੁਨੀ ਉੱਤੇ ਹੀ ਵਿਅਕਤੀ ਦਾ ਨਾਮ ਰੱਖਣ ਦੀ ਤਜਵੀਜ਼ ਰੱਖ ਦਿੱਤੀ।

ਤੁਹਾਡੇ ਨਾਮ ਨਾਲ ਤੁਹਾਡੀ ਰਾਸ਼ੀ ਕੇਵਲ ਤਦ ਹੀ ਜੁੜੇਗੀ ਜੇ ਤੁਹਾਡਾ ਨਾਮ ਆਕਾਸ਼ੀ ਸਥਿਤੀ ਦੇਖ ਕੇ ਰੱਖਿਆ ਗਿਆ ਹੋਵੇ। ਕਿਸੇ ਦੀ ਵੀ ਰਾਸ਼ੀ ਉਹਦੇ ਨਾਂ ਤੋਂ ਨਹੀਂ ਬਣਦੀ ਸਗੋਂ ਜੇ ਨਾਮ ਰੱਖਣ ਵੇਲੇ ਮਾਪੇ ਚਾਹੁਣ ਤਾਂ ਉਸ ਦੀ ਜੰਮਣ ਰਾਸ਼ੀ ਦੇ ਚਰਨ ਤੋਂ ਨਾਮ ਜ਼ਰੂਰ ਰੱਖ ਸਕਦੇ ਹਨ। ਹੁਣ ਦੱਸੋ, ਤੁਹਾਡੇ ਵਿੱਚੋਂ ਕਿੰਨਿਆਂ ਕੁ ਨੂੰ ਆਪਣੀ ਰਾਸ਼ੀ ਦਾ ਪਤਾ ਹੈ ? ਤੇ ਤੁਸੀਂ ਉਸ ਮੂਰਖ ਦੇ ਥੱਪੜ ਕਿਉਂ ਨਹੀਂ ਮਾਰਿਆ ਜਿਸਨੇ ਤੁਹਾਨੂੰ ਅਖ਼ਬਾਰ ਪੜ੍ਹਦਿਆਂ ਟੋਕਿਆ ਸੀ। ਇਸ ਤਰ੍ਹਾਂ ਪਿੰਡਾਂ ਵਿੱਚ ਫਿਰਦੇ ਉਹ ਪਾਂਡੇ ਵੀ ਕੁੱਟ ਖਾਣ ਦੇ ਹੱਕਦਾਰ ਹਨ ਜੋ ਹੱਥ ਵੇਖਣ ਲੱਗੇ ਤੁਹਾਡਾ ਨਾਮ ਪੁੱਛ ਕੇ ਤੁਹਾਡੀ ਰਾਸ਼ੀ ਦੱਸਦੇ ਹਨ, ਇਹਨਾਂ ਬੇਵਕੂਫਾਂ ਨੂੰ ਆਪਣੇ ਹੀ ਖੇਤਰ ਦਾ ਗਿਆਨ ਨਹੀਂ ਹੈ।

ਉਂਝ ਇਸ ਲੇਖ ਤੋਂ ਤੁਸੀਂ ਇਹ ਨਾ ਸਮਝ ਲੈਣਾ ਕਿ ਤੁਹਾਡੀ ਰਾਸ਼ੀ (ਭਾਵੇਂ ਅਸਲ ਹੀ ਹੋਵੇ) ਦਾ ਤੁਹਾਡੇ ਭਵਿੱਖ ਨਾਲ ਕੋਈ ਸੰਬੰਧ ਵਾਕਿਆ ਹੀ ਹੁੰਦਾ ਹੈ। ਕਿਸੇ ਦੀ ਵੀ ਕਿਸਮਤ ਜੋਤਿਸ਼ ਰਾਹੀਂ ਬੁੱਝਣ ਦਾ ਦਾਅਵਾ ਕਰਨ ਵਾਲਾ ਬਕਵਾਸ ਕਰਦਾ ਹੈ। ਅੱਜ ਦੇ ਯੁੱਗ ਵਿੱਚ ਅਜਿਹੇ ਆਦਮੀ ਨੂੰ ਫਰਾਡ ਕਰਨ ਦੇ ਦੋਸ਼ 'ਚ ਜੇਲ੍ਹ ਭੇਜਣਾ ਚਾਹੀਦਾ ਹੈ। ਇਹ ਲੇਖ ਤਾਂ ਕੇਵਲ ਇਹ ਸਪੱਸ਼ਟ ਕਰਨ ਲਈ ਲਿਖਿਆ ਗਿਆ ਹੈ ਕਿ ਰਾਸ਼ੀ ਫਲ ਜਾਨਣ ਲਈ ਉਤਸੁਕ ਵਹਿਮੀ ਲੋਕਾਂ ਨੂੰ ਵਧੇਰੇ ਕਰਕੇ ਆਪਣੀ ਰਾਸ਼ੀ ਦਾ ਪਤਾ ਹੀ ਨਹੀਂ ਹੁੰਦਾ।

# ਫਿਰਕਾਪ੍ਰਸਤੀ ਦੀਆਂ ਜੜ੍ਹਾਂ

1947 ਦੇ ਫਸਾਦ ਭਵਿੰਡੀ: ਕਿਸ਼ਨਗੜ ਦੇ ਦੰਗੇ। ਅਲੀਗੜ੍ਹ, ਅਹਿਮਦਾਬਾਦ, ਨਜੀਬਾਬਾਦ, ਲਖਨਊ, ਆਸਾਮ, ਨਰੰਕਾਰੀ ਬਾਬੇ ਦਾ ਕਤਲ, ਖਾਲਿਸਤਾਨ ਦਾ ਰੌਲਾ ਤੇ ਹੁਣ ਅੰਮ੍ਰਿਤਸਰ ਸ਼ਹਿਰ ਦੇ ਧਾਰਮਿਕ ਦਰਜੇ ਬਾਰੇ ਖੱਪਖਾਨਾ। ਇਹ ਇੱਕ ਲੰਮਾ ਸਿਲਸਿਲਾ ਹੈ। ਸਾਡੇ ਦੇਸ਼ ਵਿੱਚ ਕਿਸੇ ਨੂੰ ਜਾਤ ਗੋਤ ਦਾ ਅਫਰੇਵਾਂ ਹੈ ਕਿਸੇ ਨੂੰ ਧਰਮ ਦੀ ਢਿੱਡਪੀੜ ਕਿਸੇ ਨੂੰ ਬੋਲੀ ਦਾ ਸੂਲ ਉੱਠਦਾ ਹੈ। ਹੋਰ ਤਾਂ ਹੋਰ ਕਈਆਂ ਦੀ ਸੰਸਕ੍ਰਿਤ ਵਰਗੀ ਹੋਈ ਬੀਤੀ ਬੋਲੀ, (ਜੋ ਹੁਣ ਦੇਸ਼ ਦੇ ਕਿਸੇ ਵੀ ਭਾਗ ਵਿੱਚ ਵਿਉਹਾਰਕ ਭਾਸ਼ਾ ਨਹੀਂ) ਨੂੰ ਨੈਸ਼ਨਲ ਬਨਾਉਣ ਦੀ ਵੀ ਮੰਗ ਹੈ।

ਮੈਂ ਪਿਛਲੇ ਸਾਲ ਇਲਾਕੇ ਦੇ ਨਿੱਕੇ ਜਿਹੇ ਤੇ ਅਲੱਗ ਥਲੱਗ ਪਿੰਡ ਵਿੱਚ ਟਿਊਸ਼ਨ ਪੜ੍ਹਾਉਣ ਜਾਇਆ ਕਰਦਾ ਸਾਂ। ਇਸ ਪਿੰਡ ਵਿੱਚ ਪੰਦਰਾਂ ਵੀਹ ਕੁ ਬ੍ਰਾਹਮਣਾਂ ਦੇ ਘਰ ਸਨ ਅਤੇ ਇਸ ਪਿੰਡ ਬਾਰੇ ਇਲਾਕੇ ਦੇ ਕਈ ਲੋਕਾਂ ਨੂੰ ਹੋਣ ਬਾਰੇ ਵੀ ਜਾਣਕਾਰੀ ਨਹੀਂ ਹੈ। ਪੜ੍ਹਾਉਂਦੇ ਸਮੇਂ ਕਈ ਵਾਰ ਮੇਰੀ ਵਿਦਿਅਰਥਣ ਦੀ ਬੁੱਢੀ ਨਾਨੀ ਵੀ ਸੋਟੀ ਫੜੀ ਤੁਰਦੀ ਹੋਈ ਗੱਲਾਂਬਾਤਾਂ ਮਾਰਨ ਆ ਬੈਠਦੀ। ਇੱਕ ਦਿਨ ਉਸਦੇ ਜੋੜਾਂ ਵਿਚਲੇ ਦਰਦਾਂ ਬਾਰੇ ਮੈਂ ਉਸ ਨੂੰ ਆਕੂਪੰਚਰ ਇਲਾਜ ਵਿਧੀ ਦਾ ਸੁਝਾਅ ਦੇਣ ਲੱਗਿਆ ਤਾਂ ਉਹ ਬੋਲੀ, “ਕਾਕਾ ਮੈਂ ਤਾਂ ਬੜਾ ਲਾਜ ਕਰਵਾਇਆ। ਕੱਲ ਕਾਲੇ ਨੂੰ ਦਵਾ ਲੈਣ ਗਈ। ਉੱਥੇ ਇੱਕ ਡਾਕਟਰ ਸੀ ਸਿੱਖੜਾ ਜਿਹਾ.....।” ਉਸ ਦੀ ਦੋਹਤੀ ਝੱਟ ਬੁੱਢੀ ਦਾ ਭਾਸ਼ਣ ਬੰਦ ਕਰਨ ਦੀ ਕੋਸ਼ਿਸ਼ ਕਰਨ ਲੱਗੀ। ਪਰ ਸੈਕੁਲਰ ਸੋਚ ਕਾਰਣ ਨਹੀਂ ਸਗੋਂ ਇਸ ਲਈ ਕਿ ਉਹ ਮੇਰੇ ਸਿੱਖ ਪਰਿਵਾਰ ਵਿੱਚੋਂ ਹੋਣ ਬਾਰੇ ਜਾਣੂ ਸੀ। ਉਂਝ ਬਾਅਦ ਵਿੱਚ ਉਸ ਨੇ ਵੀ ਇੱਕ ਵਾਰ ਦੱਸਿਆ ਕਿ ਉਹਨੂੰ ਸਿੱਖਾਂ ਤੋਂ ਬੜਾ ਡਰ ਲੱਗਦਾ ਹੈ। ਇਸ ਤੋਂ ਬਿਨਾਂ ਹੋਰ ਮੌਕਿਆਂ ਤੇ ਵੀ ਜਿੰਨੀ ਵਾਰੀ ਮੈਂ ਗੈਰ ਸਿੱਖ ਘਰਾਂ ਦੀਆਂ ਵਿਦਿਅਰਥਣਾਂ ਪਾਸੋਂ ਇਸ ਵਿਸ਼ੇ ਉੱਤੇ ਲੁਕਵੇਂ ਢੰਗ ਨਾਲ ਜਾਨਣਾ ਚਾਹਿਆ ਤਾਂ ਸਭ ਦਾ ਸਿੱਖ ਸ਼ਕਲਾਂ ਪ੍ਰਤੀ ਨਾ ਪਸੰਦੀ ਅਤੇ ਕਈ ਵਾਰ ਨਫ਼ਰਤ ਤੱਕ ਦਾ ਪ੍ਰਭਾਵ ਸੀ। ਉਪਰਲੇ ਜ਼ਿਕਰ ਦੀ ਉਸ ਬੁੱਢੀ ਬਾਰੇ ਮੈਂ ਸੋਚਣ ਦੀ ਕੋਸ਼ਿਸ਼ ਕੀਤੀ ਕਿ ਜੀਵਨ ਦਾ ਵੱਡਾ ਹਿੱਸਾ ਤਾਂ ਉਸ ਨੇ ਇਸ ਨਿੱਕੇ ਬ੍ਰਾਹਮਣ ਪਿੰਡ ਵਿੱਚ ਗੁਜ਼ਾਰਿਆ ਹੋਊ, ਕੇਵਲ ਉੱਕਾ ਹੀ ਕਦੇ ਕਦਾਈਂ ਇਹ ਵਾਂਢੇ ਟੀਂਡੇ ਜਾਂ ਸ਼ਹਿਰ ਆਦਿ ਗਈ ਹੋਊ ਤੇ ਸਿੱਖਾਂ ਨਾਲ ਮੁੱਖ ਅਤੇ ਵਿਸ਼ੇਸ਼ ਵਾਹ ਤਾਂ ਇਸਦਾ ਹੀ ਪੈਣਾ ਸੀ ਜਿਸ ਵਾਹ ਚੋਂ ਕਾਫੀ ਸਾਰੀਆਂ ਘਟਨਾਵਾਂ ਦੇ ਸਾਂਝੇ ਸਿੱਟੇ ਨਾਲ ਫਿਰਕੇ ਸਬੰਧੀ ਬੁਰੀ ਰਾਏ ਕਾਇਮ ਹੋ ਸਕਣੀ ਸੀ ? ਸ਼ਾਇਦ ਇਹ ਧਾਰਨਾ ਉਸ ਅਨੁਭਵ ਵਿੱਚੋਂ ਨਹੀਂ, ਪਰਿਵਾਰਕ ਮਾਨਸਿਕਤਾ ਦੀ ਵੰਸ਼ਤਾ ਤੋਂ ਲਈ ਹੋਵੇਗੀ।

ਆਪਣੇ ਜੇਲ੍ਹ 'ਚ ਕੱਟੇ ਸਾਲਾਂ ਅੰਦਰ ਮੇਰਾ ਵਾਹ ਪਾਕਿਸਤਾਨੀ ਜਾਸੂਸਾਂ ਨਾਲ ਪੈਂਦਾ ਰਿਹਾ ਸੀ। ਇਹ ਵੀ ਤਲਖ਼ ਹੋਣ ਸਮੇਂ ਕਿਸੇ ਨਾਲ ਦੇ ਕੈਦੀ ਦਾ ਅਪਮਾਨ ਕਰਨ ਲਈ 'ਸਿੱਖ' ਸ਼ਬਦ ਗਾਹਲ ਵਜੋਂ ਵਰਤਿਆ ਕਰਦੇ ਸਨ।

ਪਿੰਡ ਚੂਹੜ ਦੇ ਬ੍ਰਾਹਮਣ ਬਾਣੀਆਂ ਦੀ ਪਰੰਪਰਾ ਹੈ ਕਿ ਨਹਿਰੂ ਇੰਦਰਾ ਆਦਿ ਬ੍ਰਾਹਮਣਾਂ ਦੇ ਕਾਰਨ ਵੋਟ ਪੱਕੀ ਕਾਂਗਰਸ ਨੂੰ ਜੇ ਕਾਂਗਰਸ ਦਾ ਵੀ ਕੋਈ ਸਿੱਖ ਉਮੀਦਵਾਰ ਖੜਾ ਹੋਵੇ ਤਾਂ ਦੁਬਿੱਧਾ 'ਚ ਪੈ ਜਾਂਦੇ ਹਨ ਅਤੇ ਜੇ ਕਾਂਗਰਸੀ ਸਿੱਖ ਦੇ ਵਿਰੁੱਧ ਕੋਈ ਹਿੰਦੂ ਉਮੀਦਵਾਰ ਵੀ ਖੜਾ ਹੋਵੇ ਤਾਂ ਅਚੇਤ ਹੀ ਅੱਧੀਆਂ ਕੁ ਵੋਟਾਂ ਓਧਰ ਜਾ ਪੈਣਗੀਆਂ। ਜੇ ਕਿਤੇ ਦੋਵੇਂ ਮੁੱਖ ਉਮੀਦਵਾਰ ਹੀ ਕੇਸਧਾਰੀ ਹੋਣ ਤਾਂ ਕਿਸੇ ਬਹਾਦਰ ਮੱਲ ਵਰਗੇ ਵੱਲ ਵੀ ਚਲੇ ਜਾਣ ਤਾਂ ਕੋਈ ਹੈਰਾਨੀ ਨਹੀਂ, ਅੱਧ ਪਚੱਧੇ ਬਾਈਕਾਟ ਵੀ ਕਰ ਸਕਦੇ ਹਨ।

ਇਸ ਵਾਰੇ ਚੂਹੜ ਦੇ ਕਰਤਾ ਧਰਤਾ ਪੰਡਿਤ ਜੀ ਨੇ ਮੈਨੂੰ ਦੱਸਿਆ, " ਅਕਾਲੀਆਂ ਨੂੰ ਵੋਟ ਤਾਂ ਸਾਡੇ ਪਿੰਡ ਦੇ ਕੁੱਤੇ ਵੀ ਨਾ ਪਾਉਣ, ਅਸੀਂ ਉਪਰੋਂ ਭਾਵੇਂ ਕੁਝ ਕਹੀਏ। ਹੁਣ ਤੇਰਾ ਯਾਰ ਚਰਨਜੀਤ ਹੈ ਭਾਵੇਂ ਇਸਦੇ ਨਾਲ ਵੀ ਸਿੰਘ ਹੈ ਪਰ ਸ਼ਕਲੋਂ ਤਾਂ ਸਾਡਾ ਭਰਾ ਈ ਐ। ਪ੍ਰੋਗਰਾਮਾਂ ਤੇ ਸਿਧਾਂਤਾਂ ਦੀ ਫਜ਼ੂਲ ਗੱਲ ਏਥੇ ਛੇੜਨ ਦਾ ਕੋਈ ਲਾਭ ਨਹੀਂ....." ਇਸ ਤਰ੍ਹਾਂ ਦੀ ਹੀ ਗੱਲ ਉੱਗੀ ਦੇ ਇੱਕ ਪੜ੍ਹੇ ਲਿਖੇ ਤੇ 'ਨਵੀਂ' ਰੋਸ਼ਨੀ ਵਾਲੀ ਮਾਨਸਿਕਤਾ ਰੱਖਦੇ ਮਿੱਤਰ ਨੇ ਐਤਕੀਂ ਦੀਆਂ ਚੋਣਾਂ ਵਿੱਚ ਮੈਨੂੰ ਦੱਸੀ, "ਪਾਈਏ ਤਾਂ ਕੀਹਨੂੰ ਪਾਈਏ ? ਕਾਂਗਰਸ ਤਾਂ ਪਾਰਟੀ ਹੀ ਨਫਰਤ ਦੇ ਯੋਗ ਹੈ, ਉਸਦੇ ਵਿਰੁੱਧ ਖੜਾ ਹੋ ਗਿਆ ਹੈ ਬੰਤਾ (ਬਲਵੰਤ ਸਿੰਘ) ਤੇ ਤੂੰ ਪਾਸ਼, ਮੈਥੋਂ ਪੁੱਛੇਂ ਤਾਂ ਸਾਡੇ ਜਿੰਨੇ ਵੀ ਖੱਤਰੀ ਮਹਾਜਨ ਨੇ, ਦਾਹੜੀ ਕੇਸਾਂ ਵਾਲੇ ਨੂੰ ਤਾਂ ਮਰ ਕੇ ਵੀ ਨਾ ਵੋਟ ਪਾਉਣ, ਮੇਰਾ ਤਾਂ ਜੀ ਕਰਦਾ ਹੈ ਕਿ ਵੋਟਾਂ ਦੀ ਪਰਚੀ ਉੱਤੇ 'ਸਾਰੇ ਅਯੋਗ' ਲਿਖ ਆਵਾਂ।" ਏਹੋ ਗੱਲ ਐਤਕੀਂ ਉੱਗੀ ਦੇ ਇੱਕ ਬਜ਼ੁਰਗ ਕਾਂਗਰਸੀ ਨੇਤਾ ਨੇ ਦਰਬਾਰਾ ਸਿੰਘ ਦੇ ਪਿੰਡ ਵਿੱਚ ਚੋਣ ਇਕੱਠ ਵਿੱਚ ਸਪੱਸ਼ਟ ਰੂਪ 'ਚ ਕਹੀ "ਬਈ ਬਾਲਮੀਕੋ, ਤੁਸੀਂ ਦੇਖ ਲਓ ਜੱਟ ਮਗਰ ਜਾਣਾ ਏ ਕਿ ਬ੍ਰਾਹਮਣੀ ਵਾਲੀ ਪਾਰਟੀ ਮਗਰ ਅਸੀਂ 'ਪੰਡਤਾਂ' ਨੇ ਤਾਂ ਕਾਂਗਰਸ ਭਾਵੇਂ ਕੁੱਤੇ ਨੂੰ ਟਿਕਟ ਦੇ ਦਏ, ਉਧਰ ਹੀ ਭੁਗਤਣਾ ਹੈ.....।

ਇਸ ਇਲਾਕੇ ਵਿੱਚ ਹਰੀਜਨਾਂ ਦੇ ਕੁਝ ਆਪਣੇ ਵਿਦਵਾਨ ਵੀ ਹਨ। ਬਖ਼ਸ਼ੀ ਰਾਮ ਗਿੱਲ ਅਤੇ ਗਿਆਨੀ ਬੂਟਾ ਸਿੰਘ ਭਰਮਤੋੜ ਦੀਆਂ ਧਰਮ ਪ੍ਰਚਾਰ ਮੰਡਲੀਆਂ ਵਿੱਚ ਹਿੰਦੂ ਅਤੇ ਸਿੱਖ ਧਰਮ ਦੀ ਵਿਆਖਿਆ ਵੀ ਖੱਤਰੀ ਮਹਾਜਨਾਂ ਅਤੇ ਜੱਟਾਂ ਵਾਲੀ ਵਿਆਖਿਆ ਤੋਂ ਵੱਖਰੀ ਹੁੰਦੀ ਹੈ। ਇਸ ਵਿਆਖਿਆ ਅਨੁਸਾਰ ਬ੍ਰਹਮਾ ਵਿਸ਼ਨੂੰ ਮਹੇਸ਼ ਤੋਂ ਬ੍ਰਹਿਮੰਡ ਦੀ ਸਿਰਜਨਾ ਤੋਂ ਪਹਿਲਾਂ ਇੱਕ ਹਸਤੀ ਹੋਇਆ ਕਰਦੀ ਸੀ-ਮਹਾਂਰਿਸ਼ੀ ਬਾਲਮੀਕ- ਉਸ ਨੇ ਤ੍ਰੈਮੂਰਤੀ ਦੇਵਤੇ ਅਤੇ ਕੁਦਰਤ ਸਾਜੀ। ਗਿੱਲ ਸਾਹਿਬ ਗੁਰੂ ਗ੍ਰੰਥ ਵਿੱਚ ਵੀ ਬਾਲਮੀਕ ਦੀ ਮਹਿਮਾ ਦਾ ਜ਼ਿਕਰ

ਦੱਸਦੇ ਨੇ ਅਤੇ ਗੁਰੂ ਨਾਨਕ ਜੀ ਨੂੰ ਵੀ ਬਾਲਮੀਕ ਜੀ ਦਾ ਹੀ ਅਵਤਾਰ ਫਰਮਾਉਂਦੇ ਹਨ। ਉੱਗੀ ਦੇ ਹਰੀਜਨ ਤਾਂ ਹਰ ਸਾਲ ਬਾਲਮੀਕ ਰਿਸ਼ੀ ਕੌਣ ਸੀ ? ਦੇ ਵਿਸ਼ੇ ਉੱਤੇ ਬਹਿਸ ਗੋਸ਼ਟੀ ਵੀ ਰੱਖ ਕੇ ਭਾਸ਼ਨ ਕਰਵਾਉਂਦੇ ਹਨ। ਜੇਤੂ ਲਈ ਸ਼ੀਲਡ, ਬਕਾਇਦਾ ਜੱਜ ਬਿਠਾਏ ਜਾਂਦੇ ਹਨ। ਜੇ ਕੋਈ ਬਾਹਰਲਾ ਬੰਦਾ ਇਸ ਗੋਸ਼ਟੀ 'ਚ ਆਪਣਾ ਵਿਚਾਰ ਰੱਖਣ ਦੀ ਕੋਸ਼ਿਸ਼ ਕਰਦਾ ਤਾਂ ਗੋਸ਼ਟੀ ਦੇ ਵਲੰਟੀਅਰ ਡਾਂਗਾਂ ਸੋਟਿਆਂ ਤੇ ਉਤਰ ਆਉਣ ਦੀ ਨੌਬਤ ਨੂੰ ਵੀ ਲੈ ਆਉਂਦੇ ਰਹੇ ਹਨ, ਇਹ ਕਹਿੰਦਿਆਂ ਕਿ 'ਤੁਸੀਂ' ਤਾਂ ਸਾਡੀ ਜਾਤ ਨੂੰ ਸ਼ੁਰੂ ਤੋਂ ਹੀ ਭੰਡਣਾ ਗਿੱਝੇ ਰਹੇ ਓ.....।"

ਇਸੇ ਪ੍ਰਸੰਗ ਵਿੱਚ ਪਿੱਛੇ ਜਿਹੇ ਵਾਪਰੀ ਇੱਕ ਹੋਰ ਘਟਨਾ ਦਾ ਜ਼ਿਕਰ ਵੀ ਕੁਥਾਂ ਨਹੀਂ ਹੋਵੇਗਾ। ਬ੍ਰਾਹਮਣ ਸੋਚ ਜਾਂ ਜੱਟ ਸੋਚ ਦੇ ਬੀਜ ਉਸੇ ਤਰ੍ਹਾਂ ਅੱਜ ਸਾਡੇ ਲੋਕਾਂ ਦੇ ਅਚੇਤ ਮਨਾਂ ਵਿੱਚ ਪਏ ਨੇ ਜਿਵੇਂ 1947 ਦੇ ਪਹਿਲਾਂ ਸੱਤ ਸਾਲਾਂ ਵਿੱਚ ਹਿੰਦੂ ਮੁਸਲਿਮ ਸੋਚ ਦੇ ਬੀਜ ਮੌਜੂਦ ਸਨ। ਉੱਗੀ ਪਿੰਡ ਦੇ ਹਿੰਦੂ ਹਰ ਕਰਿਟੀਕਲ ਮੌਕੇ ਉੱਤੇ ਕੋ ਮੁਹਾਜ਼ ਬਣਾਉਣਾ ਵੀ ਪੈ ਜਾਏ ਤਾਂ ਜੱਟ ਧਿਰ ਨੂੰ ਛੱਡਕੇ ਬਾਕੀ ਹਰ ਧਿਰ ਨਾਲ ਬਣਾਉਂਦੇ ਰਹੇ ਹਨ। ਪੁਰਾਣੇ ਆਦਮੀਆਂ ਵਿੱਚ ਫਿਰਕੂ ਜ਼ਹਿਨੀਅਤ ਦਾ ਬੋਲਬਾਲਾ ਤਾਂ ਸੁਭਾਵਿਕ ਹੀ ਹੈ। ਪਰ ਜੱਟਾਂ ਵਾਲੀ ਹੂੜ ਮੱਤ ਨਾ ਹੋਣ ਕਾਰਨ ਸਭ ਗੈਰ ਕਿਸਾਨ ਮੱਧ ਵਰਗੀ ਬਰਾਦਰੀਆਂ ਨਫਾ ਨੁਕਸਾਨ ਦੇਖਣਾ ਗਿੱਝ ਚੁੱਕੀਆਂ ਹਨ। ਸ਼ਰੀਰਕ ਰੂਪ ਵਿੱਚ ਲੜਨਾ ਇਨ੍ਹਾਂ ਦੀ ਪ੍ਰਵਿਰਤੀ ਅਤੇ ਯੋਗਤਾ ਨਹੀਂ। ਇਸੇ ਲਈ ਅਜੇਹੇ ਭਾਈਚਾਰੇ ਆਪਣੇ ਆਸ ਪਾਸ ਵਿੱਚੋਂ ਕਿਸੇ 'ਹੀਰੇ' ਨੂੰ ਭਾਲਦੀਆਂ ਅਤੇ ਪਾਲਦੀਆਂ ਹਨ। ਉੱਗੀ ਪਿੰਡ ਵਿੱਚ 'ਬਾਜ਼ਾਰ ਵਾਲੇ' ਕਹਾਉਂਦੇ ਖੱਤਰੀ ਮਹਾਜਨ ਵੀ ਅਜਿਹਾ ਹੀਰੋ ਪੈਦਾ ਕਰਨ ਦੇ ਫਿਕਰ ਵਿੱਚ ਰਹਿੰਦੇ ਹਨ, ਤੇ ਇੱਕ ਅੱਧ ਨਾਇਕਤਵ ਦਾ ਲੋਭੀ ਕਿਤਉਂ ਨਾ ਕਿਤਉਂ ਨਿਕਲ ਹੀ ਆਉਂਦਾ ਹੈ। ਇਤਫਾਕੀਆ ਘਾਟ ਵਿੱਚੋਂ ਵੀ ਪੈਦਾ ਹੋ ਸਕਦਾ ਹੈ। ਸੁੰਦਰਤਾ, ਬਲ ਜਾਂ ਗਿਆਨ ਦਾ ਦਾਬਾ ਜਮਾਉਣ ਦੀ ਈਗੋ ਵਿੱਚੋਂ ਵੀ। ਉੱਗੀ ਫੋਕਲ ਪੁਆਇੰਟ ਹੋਣ ਕਾਰਨ ਜਦ ਉੱਥੇ ਸਾਂਝੀ ਕੋ ਆਪ: ਸੁਸਾਇਟੀ ਅਤੇ ਡਿਪੋ ਬਣਿਆ ਤਾਂ ਕੁਦਰਤੀ ਹੀ ਸੀ ਕਿ ਇਲਾਕੇ ਦੇ ਮਾਲਦਾਰ ਕਿਸਾਨ ਆਪਣੇ ਖੇਤੀ ਸੰਬੰਧੀ ਲਾਭਾਂ ਲਈ ਇਸ ਵਿੱਚ ਵਧੇਰੇ ਰੁਚਿਤ ਹੁੰਦੇ। ਉਨ੍ਹਾਂ ਦੀ ਪਹਿਲ ਕਦਮੀ ਕਾਰਣ ਇਲਾਕਾਈ ਕਮੇਟੀ ਵਿੱਚ ਵੀ ਜੱਟ ਬਹੁਗਿਣਤੀ ਹੋਣੀ ਸੁਭਾਵਿਕ ਸੀ। ਫਿਰ ਮੁਲਾਜ਼ਮ ਰੱਖਣ ਵੇਲੇ ਵੀ ਮੱਧ ਕਿਸਾਨੀ ਵਿੱਚੋਂ ਉਨ੍ਹਾਂ ਦੇ ਕਾਂਟੈਕਟ ਹੀ ਆਮ ਕਰਕੇ ਰੱਖੇ ਜਾਣੇ ਸਨ। ਭਾਵੇਂ ਕਿ ਸੁਸਾਇਟੀ ਵਿੱਚ ਤਿੰਨ ਚਾਰ ਹਿੰਦੂ ਮੁਲਾਜ਼ਮ ਵੀ ਹਨ ਪਰ ਹੋਲਡ ਵਲੇ ਪੱਖੋਂ ਸੁਸਾਇਟੀ ਦਾ ਸੰਤੁਲਨ ਜੱਟਾਂ ਪਾਸ ਹੀ ਰਿਹਾ। ਹੁਣ ਦੇਸ਼ ਦੀ ਕੋਈ ਵੀ ਸਰਕਾਰੀ ਨੀਮ ਸਰਕਾਰੀ ਸੰਸਥਾ ਤਾਂ ਘਪਲਿਆਂ ਤੋਂ ਮੁਕਤ ਹੈ ਹੀ ਨਹੀਂ ਤੇ ਪਬਲਿਕ ਸਪਲਾਈ ਨਾਲ ਸਬੰਧਿਤ ਅਦਾਰਿਆਂ ਵਿੱਚ ਭਰਿਸ਼ਟਾਚਾਰ ਦਾ ਨਾ ਹੋਣਾ

ਤਾਂ ਹੈਰਾਨੀ ਹੋ ਸਕਦਾ ਹੈ। ਇਸ ਸੁਸਾਇਟੀ ’ਤੇ ਜੇ ਹਿੰਦੂ ਮਾਨਸਿਕਤਾ ਦਾ ਹੋਲਡ ਹੁੰਦਾ, ਤਦ ਵੀ ਹੋਣਾ ਸੀ। ਪਰ ਫਿਰਕੂ ਸੋਚ ਰੰਗ ਲਿਆਈ। ਸਪਲਾਈ ਵਿੱਚ ਘਪਲੇ ਦਾ ਨੁਕਸਾਨ ਤਾਂ ਇਲਾਕੇ ਦੀ ਸਧਾਰਨ ਜੱਟ ਕਮਿਉਨਿਟੀ ਨੂੰ ਵੀ ਸੀ ਹੀ, ਹਿੰਦੂ ਮੁਹਰੈਲੀਆਂ ਨੇ ਵਿੱਚ ਵਿੱਚ ਜੱਟ-ਨਾਨਜੱਟ ਦੇ ਪ੍ਰਚਾਰ ਦੀ ਖਿਚੜੀ ਸ਼ੁਰੂ ਕਰ ਦਿੱਤੀ। ਇਸ ਮੁਹਿੰਮ ਦਾ ਜ਼ੋਰ ਜੱਟਾਂ ਵੱਲੋਂ ਸੁਸਾਇਟੀ ਨੂੰ ਖਾਈ ਜਾਣ ਅਤੇ ਖੰਡ, ਘਿਉ, ਦਾਲਾਂ, ਕੱਪੜਾ ਆਦਿ ਖੱਤਰੀ ਮਹਾਜਨਾਂ ਨੂੰ ਨਾ ਮਿਲਣ ਉੱਤੇ ਸੀ। ਪ੍ਰਚਾਰ ਵਿੱਚੋਂ ਇੱਕ ਹੀਰੋ ਮੂਹਰੇ ਆਇਆ। ਉਸ ‘ਹੀਰੋ’ ਦਾ ਸਮਾਜ, ਦੇਸ਼ ਅਤੇ ਆਰਥਿਕ ਨਾਬਰਾਬਰੀ ਦੇ ਸਿਸਟਮ ਪ੍ਰਤੀ ਕੋਈ ਉਸਾਰੂ ਸੰਕਲਪ ਤਾਂ ਅਜੇ ਤੀਕ ਸਾਹਮਣੇ ਆਇਆ ਸੀ। ਜੇ ਕੋਈ ਨੌਜਵਾਨ ਗੈਰ ਸਿਆਸੀ ਹੋ ਕੇ ਵੀ ਪਿੰਡ ਦੇ ਸ਼ੋਸ਼ਲ ਕੰਮਾਂ ਵਿੱਚ ਪੈਰ ਬੰਨ੍ਹਣ ਦੀ ਕੋਸ਼ਿਸ਼ ਕਰੇ ਤਾਂ ਆਮ ਹਾਲਤਾਂ ਵਿੱਚ ਉਸਦਾ ਅਸਲੀ ਮਨੋਰਥ ਕੋਈ ਘਰੇਲੂ, ਜਾਂ ਭਾਈਚਾਰਕ ਸਵਾਰਥ, ਕੈਰੀਅਰ ਬਨਾਉਣ, ਹਾਣੀਆਂ ਵਿੱਚ ਸਰਦਾਰੀ ਜਮਾਉਣ ਜਾਂ ਕੁੜੀਆਂ ਦਾ ਧਿਆਨ ਖਿੱਚਣ ਆਦਿ ਹੀ ਹੋਇਆ ਕਰਦਾ ਹੈ। ਉੱਪਰ ਚਰਿੱਤਰ ਹੀਰੋ ਦੇ ਮਾਮਲੇ ਵਿੱਚ ਕਾਰਣ ਕੋਈ ਵੀ ਹੋਵੇ ਉਸਨੇ ਮੁਹੱਲੇ ਵਾਲਿਆਂ ਦੀ ਫਿਰਕੂ ਭਾਵਨਾ ਨੂੰ ਆਪਣੇ (ਮੁਹੱਲੇ ਵਿੱਚ) ਪੈਠ ਬੰਨ੍ਹਣ ਹਿਤ ਵਰਤਦੇ ਹੋਏ ਇੱਕ ਦਿਨ ਦੋ ਮੁੰਡੇ ਲੈ ਕੇ ਸੁਸਾਇਟੀ ਦੇ ਮੁਲਾਜ਼ਮਾਂ ਨਾਲ ਹੱਥੋ ਪਾਈ ਕੀਤੀ। ਅੱਗੋ ਵੀ ਮੋੜਵਾਂ ਜਵਾਬ ਹੋਇਆ। ਲੜਾਈ ਇੰਨੀ ਮਹੱਤਵਪੂਰਣ ਨਹੀਂ ਜਿੰਨੀ ਕਿ ਮਗਰੋਂ ਕੁਝ ਹਫਤੇ ਮੁਹੱਲੇ ਵਾਲਿਆਂ ਵੱਲੋਂ ਇਸ ਇਸ਼ੂ ਤੇ ਕੀਤੀ ਫਿਰਕੂ ਮੋਬਲਾਈਜੇਸ਼ਨ। ਕਈ ਦਿਨ ਡੀ. ਐਸ. ਪੀ. ਹੋਰੀਂ ਉੱਗੀ ਆ ਕੇ ਦਰਬਾਰ ਲਾਉਂਦੇ ਰਹੇ। ਪਬਲਿਕ ਤੇ ਇਹ ਭਰਮ ਪ੍ਰਚੱਲਤ ਕਰਨ ਦੀ ਕੋਸ਼ਿਸ਼ ਕੀਤੀ ਗਈ ਕਿ ਝਗੜਾ ਜਾਤਾਂ ਦਾ ਨਹੀਂ ਭ੍ਰਿਸ਼ਟਾਚਾਰ ਵਿਰੁੱਧ ਇਨਸਾਫ ਦੀ ਮੰਗ ਤੋਂ ਸੀ। ਸਮਾਜੀ ਤੌਰ ਤੇ ਮੁੰਡਿਆਂ ਦਾ ਇਹ ਕਦਮ ਜਾਪਦਾ ਵੀ ਅਗਾਂਹਵਧੂ ਸੀ। ਪਰ ਜੇ ਇਹ ਘਟਨਾ ਸਿਰਫ ਇਸੇ ਖਾਤਰ ਹੋਈ ਹੁੰਦੀ ਤਾਂ ਜਾਇਜ਼ ਸੀ, ਇਸ ਪਿੱਛੋਂ ਹਿੰਦੂਵਾਦ ਦੀ ਫਿਰਕੂ ਭਾਵਨਾ ਦਾ ਜ਼ਹਿਰ ਛੁਪਾ ਕੇ ਰੱਖਿਆ ਗਿਆ ਸੀ। ਪੁਲਸੀ ਦਰਬਾਰ ਵਿੱਚ ਜੋ ਵਤੀਰਾ ਡੀ. ਐਸ. ਪੀ. ਦਾ ਰਿਹਾ, ਓਹ ਵੀ ਫਿਰਕੂ ਘਟਨਾਵਾਂ ਨੂੰ ਹਵਾ ਦੇਣ ਵਾਲਾ ਹੀ ਸੀ। ਇਹ ਚੱਕ ਥਲ ਕਰ ਰਹੇ ਮੋਹਰੀਆਂ ਵੱਲੋਂ ਆਸ ਪਾਸ ਦੇ ਹਿੰਦੂ ਪਿੰਡਾਂ ਵੱਲੋਂ ਤਾਂ ਨਾਨ ਜੱਟ ਪਰਿਵਾਰਾਂ ਵਿੱਚ ਔਰਤਾਂ ਨੂੰ ਵੀ ਡੀ. ਐਸ. ਪੀ. ਕੋਲ ਲਿਜਾ ਕੇ ਜੱਟਾਂ ਦਾ ਸਿਆਪਾ ਕਰਨ ਲਈ ਤਿਆਰ ਕੀਤਾ ਗਿਆ। ਇਸ ਘਟਨਾ ਤੋਂ ਬਾਅਦ ਉਪਰੋਕਤ ਹੀਰੋ ਵੱਲੋਂ ਆਸ ਪਾਸ ਦੇ ਹਿੰਦੂ ਪਿੰਡਾਂ ਵਿੱਚ ਵੀ ਮੁੰਡਿਆਂ ਦੀ ਕਲੱਬ ਕਲਾਸਾਂ ਲਾ ਕੇ ਜੱਟ ਕਮਿਉਨਿਟੀ ਵਿਰੁੱਧ ਨਫ਼ਰਤ ਬੁਲੰਦ ਕਰਨ ਦੇ ਲਗਾਤਾਰ ਯਤਨ ਹੋਏ। ਰੋਜ਼ ਰੋਜ਼ ਦੇ ਮਹੌਲ ਵਿੱਚ ਇਸ ਟੀਮ ਦੇ ਨੌਜਵਾਨਾਂ ਦੀਆਂ ਕਤਾਰਾਂ ਦੀਆਂ ਕਤਾਰਾਂ ਸਾਈਕਲਾਂ ਉੱਤੇ ਘੁੰਮਰ ਪਾਉਂਦੀਆਂ ਦੇਖ ਕੇ 1947 ਦੇ ਬਟਵਾਰੇ ਦਾ ਵਾਤਾਵਰਣ ਸਾਕਾਰ ਹੁੰਦਾ ਸੀ। ਉਨ੍ਹਾਂ ਦੀ

ਤੱਕਣੀ ਹਰ ਜੱਟ ਵਿਅਕਤੀ ਵੱਲ ਜ਼ਹਿਰ ਸੁਟਦੀ ਜਿਵੇਂ ਅਚਾਨਕ ਹੀ ਉਨਾਂ ਨੂੰ ਜੱਟਾਂ ਦੇ ਗਲਬੇ ਦਾ ਬੰਧ ਹੋ ਗਿਆ ਹੋਵੇ। ਇਹ ਘਟਨਾ ਇੱਕ ਪ੍ਰਗਟਾਵਾ ਸੀ ਅੰਦਰੋਂ ਅੰਦਰ ਸੁਲਗਦੇ ਫਿਰਕੂ ਟਕਰਾਓ ਦਾ ਅਤੇ ਦੂਜੇ ਪਾਸੇ ਜੱਟ ਧੜੇ ਦੀ ਵੀ ਇਸ ਦੇ ਸਮਾਨਅੰਤਰ ਸੋਚ ਉਭਰਦੀ ਦੇਖੀ ਗਈ। ਉਹ ਜੱਟ ਜੋ ਖੁਦ ਸੁਸਾਇਟੀ ਦੇ ਘਪਲਿਆਂ ਦੇ ਸ਼ਿਕਾਰ ਸਨ ਵੀ ਖੱਤਰੀ-ਬ੍ਰਾਹਮਣਾਂ ਵਿਰੁੱਧ ਕੁੰਠਾ ਪ੍ਰਗਟ ਕਰਦੇ ਦੇਖੇ ਗਏ। ਕਈ ਪਿੰਡਾਂ ਦੇ ਜੱਟ ਵਾਸੀ ਅੰਦਰੋਂ ਅੰਦਰ ਘਟਨਾਂ ਵਿੱਚ ਜੱਟਾਂ ਦਾ ਪੱਖ ਲੈ ਰਹੇ ਸਨ। ਇਲਾਕੇ ਦੇ ਇੱਕ ਆਦਿ ਨਿਵਾਸੀ ਜੱਟ ਮੁਹਰੈਲ ਨੂੰ ਇਹ ਕਹਿੰਦੇ ਸੁਣਿਆ ਗਿਆ- 'ਧੀ ਦੀ..... ਇਨਾਂ ਤਿਲਕਧਾਰੀਆਂ ਦੀ ਖਾਦਾਂ ਏਥੋਂ ਅਸੀਂ ਚੁੱਕੀਏ, ਕਣਕਾਂ ਝੋਨੇ ਅਸੀਂ ਸੁੱਟੀਏ, ਖੰਡ ਘਿਉ ਲੈਣ ਨੂੰ ਬ੍ਰਾਹਮਣ ਖੱਤਰੀ। ਇਨ੍ਹਾਂ ਨੂੰ ਪੁੱਛੋ ਸੁਸਾਇਟੀ ਵਿੱਚ ਇਨ੍ਹਾਂ ਦਾ ਕੋਈ ਸਰਮਾਇਆ ਨਹੀਂ, ਵਿਹਾਰ ਨਹੀਂ ਇਹ ਭੜੂਏ ਲਗਦੇ ਕੀ ਨੇ ਰਾਸ਼ਣ ਦੇ ?" ਬ੍ਰਾਹਮਣਾਂ ਵਾਂਗ ਭਾਵੇਂ ਮੌਕੇ ਦੀ ਦਲੀਲ ਇਨ੍ਹਾਂ ਦੀ ਵੀ ਸਹੀ ਜਾਪਦੀ ਸੀ, ਪਰ ਫਿਰਕੂ ਦ੍ਰਿਸ਼ਟੀ ਕਾਰਨ ਉਨ੍ਹੀ ਹੀ ਬੁਰੀ ਇਹ ਜੱਟ ਵਾਦ ਦੀ ਭਾਵਨਾ ਵੀ ਸੀ। ਇਹ ਸਾਰੀਆਂ ਘਟਨਾਵਾਂ ਸਾਬਤ ਕਰਦੀਆਂ ਨੇ ਕਿ ਸਾਡੇ ਲੋਕ ਅੰਦਰੋਂ ਅੰਦਰ ਫਿਰਕਾ ਪ੍ਰਸਤੀ ਦੇ ਪੂਰੇ ਸ਼ਿਕਾਰ ਹਨ।

ਨਵੇਂ ਆਜ਼ਾਦ ਹੋਏ ਏਸ਼ਿਆਈ ਦੇਸ਼ਾਂ ਵਿੱਚ ਲੋਕ ਕਈ ਜਾਹਲੀ ਆਧਾਰਾਂ ਉੱਤੇ ਵਰਗਾਂ ਵਿੱਚ ਵੰਡੇ ਹੋਏ ਹਨ। ਜਾਹਲੀ ਏਸ ਲਈ ਕਿ ਜਨਮ ਅਨੁਸਾਰ ਮਨੁੱਖੀ ਬਾਲ-ਭਾਸ਼ਾ, ਧਰਮ, ਜਾਤੀ, ਰੰਗ ਜਾਂ ਦੌਲਤ ਤੇ ਉਮਰ ਦੇ ਕਿਸੇ ਵਰਗ ਨਾਲ ਸੰਬੰਧਿਤ ਨਹੀਂ ਹੋਇਆ ਕਰਦਾ। ਉਹ ਕੇਵਲ ਇਨਸਾਨੀ ਜਵਾਕ ਹੁੰਦਾ ਹੈ। ਫਿਰਕੂ ਵਿਚਾਰ ਤਾਂ ਵੱਡਿਆਂ ਵੱਲੋਂ ਪਾਲਣ-ਪੋਸ਼ਣ ਬਹਾਨੇ ਉਸ ਦੇ ਮਨ ਵਿੱਚ ਭਰੇ ਜਾਂਦੇ ਹਨ।

ਕਿਸੇ ਜੱਟ ਸਿੱਖ ਘਰਾਣੇ ਵਿੱਚ ਜਨਮਿਆ ਬੱਚਾ ਨਾ ਜੱਟ ਹੈ ਨਾ ਸਿੱਖ। ਜੇ ਅਜੇਹੇ ਬਾਲ ਨੂੰ ਕੋਈ ਤਾਮਿਲ ਹਿੰਦੂ ਬ੍ਰਾਹਮਣ ਮੁਤਬੰਨਾ ਬਣਾ ਲਏ ਤਾਂ ਉਹ ਵੱਡਾ ਹੋ ਕੇ ਤਾਮਿਲ ਹਿੰਦੂ ਬਣ ਜਾਏਗਾ। ਜੇ ਉਸ ਦਾ ਪਾਲਣ ਪੋਸ਼ਣ ਸਨਾਤਨੀ ਮਹੌਲ ਵਿੱਚ ਹੋਵੇ ਤਾਂ ਉਹ ਆਪਣੇ ਅਖੌਤੀ ਧਰਮ, ਸੱਭਿਆਚਾਰ ਅਤੇ ਭਾਸ਼ਾ ਵਾਸਤੇ ਜਜ਼ਬਾਤੀ ਸੰਸਕਾਰਾਂ ਦਾ ਧਾਰਣੀ ਹੋ ਜਾਵੇਗਾ ਅਤੇ ਵੇਲਾ ਆ ਜਾਂਦਾ ਹੈ ਜਦ ਬੱਚਾ ਆਪਣੇ ਨਕਲੀ ਤੌਰ ਤੇ ਬਣਾਏ ਗਏ ਇੰਨਾਂ ਸੰਸਕਾਰਾਂ ਲਈ ਜਾਨ ਤੱਕ ਵੀ ਵਾਰਨ ਨੂੰ ਤਿਆਰ ਹੋਵੇ। ਫਰਜ਼ ਕਰੋ ਕਿਸੇ ਮਟਰਨਿਟੀ (ਜਚਾ-ਬੱਚਾ) ਵਾਰਡ ਵਿੱਚ ਹਿੰਦੂ ਅਤੇ ਸਿੱਖ ਔਰਤਾਂ ਇੱਕ ਸਮੇਂ ਬਾਲ ਜਣਦੀਆਂ ਹਨ। ਹਸਪਤਾਲ ਦੇ ਸੇਵਾਦਾਰਾਂ ਦੀ ਅਣਗਹਿਲੀ ਕਾਰਣ ਦੋਵੇ ਮੁੰਡੇ ਆਪੋ ਵਿੱਚ ਵਟ ਜਾਣ। ਬਿਨਾਂ ਸ਼ੱਕ ਪੈਣ ਤੋਂ ਹੀ ਦੋਵੇਂ ਮਾਵਾਂ ਬਗਾਨੇ ਮੰਡੇ ਆਪੋ ਆਪਣੇ ਘਰ ਲੈ ਜਾਣ। ਸਮਾਂ ਬੀਤਣ ਉੱਤੇ ਦੋਵੇਂ ਮੁੰਡੇ ਜਾਤੀ ਅਤੇ ਧਰਮ ਦੇ ਝੂਠੇ ਸੰਸਕਾਰ ਗ੍ਰਹਿਣ ਕਰਦੇ ਜਾਣਗੇ। ਨਕਲੀ ਮਾਂ ਬਾਪ ਦੀ ਬੋਲੀ,

ਧਰਮ ਅਤੇ ਸੰਸਕ੍ਰਿਤੀ ਲਈ ਮੁੰਡਿਆਂ ਦਾ ਅੰਦਰਲਾ ਲਗਾਉ ਵਿਕਾਸ ਕਰਦਾ ਜਾਵੇਗਾ। ਬਾਦ ਵਿੱਚ ਕਦੀ ਜੇ ਸਮਾਜ ਅੰਦਰ ਫਿਰਕੂ ਤਨਾਉ ਪਨਪਣ ਲੱਗੇ (ਜਿਵੇਂ ਬੇਈਮਾਨ ਸਿਆਸਤਦਾਨਾਂ ਕਾਰਣ ਹੁੰਦਾ ਆਇਆ ਹੀ ਹੈ) ਤਾਂ ਇਹ ਦੋਵੇਂ ਨੌਜਵਾਨ ਭੀੜ ਬਿਰਤੀ ਦੇ ਸ਼ਿਕਾਰ ਹੋ ਕੇ ਆਪਣੇ ਜਨਮ ਫਿਰਕੇ ਵਿਰੁੱਧ ਕਿਸੇ ਵੀ ਹਿੰਸਾ ਜਾਂ ਕਤਲ ਤੱਕ ਵੀ ਉਤਰ ਆਉਣਗੇ। ਅਜਿਹੀ ਹਾਲਤ ਵਿੱਚ ਕੀ ਉਹ ਗੱਦਾਰ ਹੋਣਗੇ ਜਾਂ ਝੂਠੀ ਜਾਤੀ ਦਾ ਗੌਰਵ ?

ਭਾਸ਼ਾ ਕੀ ਹੈ ? ਮਨੁੱਖ ਦੀ ਇੱਕ ਵਿਉਹਾਰਕ ਸਹੂਲਤ ਇੱਕ ਮਾਧਿਅਮ ਜਿਸ ਰਾਹੀਂ ਮਨੁੱਖ ਤੋਂ ਮਨੁੱਖ ਵਿੱਚ ਭਾਵਾਂ ਦਾ ਸੰਚਾਰ ਹੋ ਸਕਦਾ ਹੈ। ਦੁਨੀਆਂ ਦੀਆਂ ਸਾਰੀਆਂ ਬੋਲੀਆਂ ਵੱਖ ਵੱਖ ਭੂਗੋਲਿਕ ਭਾਗਾਂ ਵਿੱਚ ਵੱਖ ਵੱਖ ਸਮਿਆਂ ਤੇ ਹੋਂਦ ਵਿੱਚ ਆਈਆਂ। ਲੋਕਾਂ ਦੇ ਆਪਸੀ ਮੇਲ ਵਧਣ ਨਾਲ ਬੋਲੀਆਂ ਇੱਕ ਦੂਜੀ ਪਾਸੋਂ ਸ਼ਬਦ ਹੁਦਾਰੇ ਲੈ ਕੇ ਵਧੀਆਂ ਫੁੱਲੀਆਂ। ਸੰਸਾਰ ਵਿੱਚ ਵਧੇਰੇ ਬੋਲੀਆਂ ਤਾਂ ਕੋਈ ਹੱਦ ਤੱਕ ਅੰਤਰ ਸੰਬੰਧਿਤ ਹੀ ਹਨ। ਕਈਆਂ ਦੀ ਲਿੱਪੀ ਵੀ ਸਾਂਝੀਂ ਹੈ। ਪੰਜਾਬ ਦੇ ਸਿੱਧੇ ਸਾਦੇ ਪੇਂਡੂ ਦਿਹਾੜੀਦਾਰ ਦੀ ਬੋਲੀ ਸ਼ਬਦਾਵਲੀ ਪੱਖੋਂ ਸੀਮਿਤ ਹੋਵੇਗੀ। ਕਿਸੇ ਬਾਹਰੀ ਬੋਲੀ ਦਾ ਸ਼ਬਦ ਵੀ ਘੱਟ ਹੀ ਉਸਦੀ ਬੋਲੀ ਵਿੱਚ ਹੋਵੇਗਾ। ਕਿਹਾ ਜਾ ਸਕਦਾ ਹੈ ਕਿ ਉਹ ਸ਼ੁਧ ਪੰਜਾਬੀ ਬੋਲਦਾ ਹੈ। ਦੂਜੇ ਪਾਸੇ ਉਸ ਪਿੰਡ ਦੇ ਸਕਾਲਰ ਦੀ ਬੋਲੀ ਦਿਹਾੜੀਦਾਰ ਤੋਂ ਕਈ ਗੁਣਾਂ ਵਿਸ਼ਾਲ ਹੋਵੇਗੀ ਅਤੇ ਜਰੂਰੀ ਤੌਰ ਤੇ ਉਸ ਵਿੱਚ ਬਾਹਰੀ ਬੋਲੀਆਂ ਦੇ ਸ਼ਬਦ ਕਾਫੀ ਵੱਡੀ ਮਾਤਰਾ ਵਿੱਚ ਹੋਣਗੇ। ਕੀ ਉਸ ਹਾਲਤ ਵਿੱਚ ਅਸੀਂ ਸਿਖਿਅਕ ਸਕਾਲਰ ਦੀ ਬੋਲੀ ਨੂੰ ਨਕਾਰਾਂਗੇ, ਕਿਉਂਕਿ ਉਸ ਵਿੱਚ ਬਾਹਰੀ ਸ਼ਬਦ ਹਨ ? ਦੂਜੇ ਪਾਸੇ ਪੇਂਡੂ ਮਜ਼ਦੂਰ ਦੀ ਗਰੀਬੜੀ ਸ਼ਬਦਾਵਲੀ ਨਾਲ ਸੰਤੁਸ਼ਟ ਰਹਾਂਗੇ।

ਕੇਵਲ ਕਲਾ ਹੀ ਤਰੱਕੀ ਦੀ ਕੁੰਜੀ ਹੈ। ਮਨੁੱਖੀ ਮਨ ਵਿੱਚ ਅਜਿਹਾ ਕੁਝ ਵੀ ਨਹੀਂ ਹੈ ਜੋ ਉਧਾਰੇਪਣ ਕਾਰਣ ਹੋਂਦ ਵਿੱਚ ਨਾ ਆਇਆ ਹੋਵੇ। ਦੁੱਧ ਦੀ ਉਮਰ ਤੋਂ ਸ਼ੁਰੂ ਕਰੀਏ– ਏਥੋਂ ਤੱਕ ਸਾਡੀ ਮਾਤ–ਭਾਸ਼ਾ ਵੀ ਅਖੌਤੀ ਤੌਰ ਤੇ ਹੀ ਆਪਣੀ ਹੈ। ਅਸਲ ਵਿੱਚ ਅਸੀਂ ਮਾਂ ਬਾਪ ਨੂੰ ਬੋਲਦਿਆਂ ਸੁਣ ਹੀ ਰੀਸੋ ਰੀਸ ਗ੍ਰਹਿਣ ਕੀਤੀ ਹੁੰਦੀ ਹੈ। ਇਸੇ ਤਰ੍ਹਾਂ ਧਰਮ ਅਤੇ ਸੰਸਕਾਰ ਵੀ ਉਧਾਰੇ ਹਨ। ਗਿਆਨ ਦਾ ਸਾਰਾ ਵਾਧਾ, ਰੋਮ–ਮਿਸਰ ਭਾਰਤ–ਅਰਬਾਂ ਅਤੇ ਚੀਨ ਦੇ ਲੋਕਾਂ ਦੇ ਅਨੁਭਵ ਆਪੋ ਮਿਲਣ ਕਾਰਣ ਹੋਇਆ ਹੈ। ਨਵ ਜੰਮੇ ਬੱਚੇ ਦਾ ਜਨਮ ਖਾਲੀ ਬਟੂਏ ਵਰਗਾ ਹੁੰਦਾ ਹੈ। ਬਿਲਕੁਲ ਕੋਰਾ। ਇਸ ਵਿੱਚ ਵੇਖਣ ਸੁਣਨ, ਚੱਖਣ, ਸੁੰਘਣ ਅਤੇ ਸਪਰਸ਼ ਇੰਦਰੀਆਂ ਰਾਹੀਂ ਗਿਆਨ ਭਰਿਆ ਜਾਂਦਾ ਹੈ। ਬਟੂਏ ਵਿੱਚੋਂ ਤਾਂ ਪੈਸੇ ਕੱਢ ਕੇ ਖਾਲੀ ਕੀਤਾ ਜਾ ਸਕਦਾ ਹੈ, ਪਰ ਦਿਮਾਗ ਨੂੰ ਖਾਲੀ ਕਰਨ ਦੀ ਕੋਸ਼ਿਸ਼ ਵੀ ਉਸ ਨੂੰ ਭਰੀ ਹੀ ਭਰੀ ਜਾਂਦੀ ਹੈ। ਬਟੂਏ ਵਾਂਗ (ਜਿਵੇਂ ਉਸ ਵਿੱਚੋ ਪੈਸੇ ਕੱਢਣ ਲਈ ਜ਼ਰੂਰੀ ਹੈ ਕਿ ਪਹਿਲਾਂ ਪੈਸੇ ਪਾਏ ਜਾਣ) ਇਸੇ ਵਾਂਗ ਹੀ ਅਸੀਂ ਵੱਡੇ ਹੋ ਰਹੇ ਬੱਚੇ ਦੇ ਦਿਮਾਗ ਵਿੱਚ ਜਦ ਤੀਕ ਗਿਆਨ ਪਾਉਂਦੇ

ਨਹੀਂ ਬਾਅਦ ਦੇ ਜੀਵਨ ਵਿੱਚ ਉਸ ਵਿੱਚੋਂ ਕੁਝ ਵੀ ਬਾਹਰ ਨਹੀਂ ਆ ਸਕਦਾ। ਕੇਵਲ ਦਿਮਾਗ ਦੇ ਤੰਤੂਆਂ ਨੂੰ ਹਾਨੀ ਪਹੁੰਚਣ ਦੀ ਸੂਰਤ ਵਿੱਚ ਅੰਦਰਲਾ ਗਿਆਨ ਖ਼ਤਮ ਹੋ ਸਕਦਾ ਹੈ।

ਬਟੂਏ ਵਿੱਚ ਖੋਟੇ ਸਿੱਕੇ ਭਰਨ ਵਾਂਗ ਹੀ ਬੱਚੇ ਦਾ ਦਿਮਾਗ ਵੀ ਗਲਤ ਕਿਸਮ ਦੇ ਗਿਆਨ ਨਾਲ ਭਰਿਆ ਜਾ ਸਕਦਾ ਹੈ। ਵੱਡਿਆਂ ਦੀ ਬੇਵਕੂਫੀ ਕਾਰਨ ਬੱਚਿਆਂ ਦੇ ਮਨਾਂ ਵਿੱਚ ਕੁਝ ਅੰਧ ਵਿਸ਼ਵਾਸ ਉਤਾਰੇ ਜਾਂਦੇ ਹਨ। ਉਨ੍ਹਾਂ ਵਿੱਚੋਂ ਹੀ ਭੂਤਾਂ, ਦੇਵਤਿਆਂ, ਪਰੀਆਂ, ਜੋਤਿਸ਼, ਹੋਣੀ, ਨਰਕ, ਸਵਰਗ, ਪੁਨਰਜਨਮ ਆਦਿ ਉੱਤੇ ਵਿਸ਼ਵਾਸ ਹਨ।

ਭਾਰਤੀ ਲੋਕ ਜਿਸ ਬੀਮਾਰੀ ਦੇ ਸਭ ਤੋਂ ਭਿਆਨਕ ਰੂਪ ਵਿੱਚ ਸ਼ਿਕਾਰ ਹਨ, ਉਹ ਨਾਗਰਿਕਾਂ ਦਾ ਬੋਲੀ, ਧਰਮ ਜਾਤੀਆਂ ਤੇ ਦੌਲਤ ਦੇ ਹਿਸਾਬ ਨਕਲੀ ਵੰਡਾਂ ਵਿੱਚ ਨਿਖੜੇ ਹੋਣਾ ਹੈ। ਹੋਰਨਾਂ ਅੰਧ ਵਿਸ਼ਵਾਸਾਂ ਵਾਂਗ ਫਿਰਕਾਪ੍ਰਸਤੀ ਵੀ ਵੱਡਿਆਂ ਵੱਲੋਂ ਬੱਚਿਆਂ ਦੇ ਦਿਮਾਗ ਦੀ ਇਨਡਾਕਰਾਈਨੇਸ਼ਨ ਰਾਹੀਂ ਭਰੀ ਜਾਂਦੀ ਹੈ। ਹੋਰ ਵੀ ਦੁੱਖ ਭਰੀ ਗੱਲ ਹੈ ਕਿ ਦੇਸ਼ ਦੇ ਬਹੁਤੇ ਨੇਤਾ ਹੀ ਲੋਕਾਂ ਦੀ ਬਰੇਨਵਾਸ਼ਿੰਗ ਰਾਹੀਂ ਉਨ੍ਹਾਂ ਨੂੰ ਆਪਣੇ ਫਿਰਕੇ ਉੱਤੇ ਮਾਣ ਅਤੇ ਦੂਜਿਆਂ ਨਾਲ ਘਿਰਣਾ ਕਰਨਾ ਸਿਖਾਉਣ ਵਿੱਚ ਲੱਗੇ ਰਹਿੰਦੇ ਹਨ। ਸਾਡੇ ਵਰਗੇ ਮੁਲਕ ਵਿੱਚ ਜਿੱਥੇ ਅਨੇਕਾਂ ਧਰਮ, ਬੋਲੀਆਂ ਅਤੇ ਜਾਤਾਂ ਹਨ, ਸਹੀ ਡੈਮੋਕਰੇਸੀ ਕੇਵਲ ਤਦ ਹੀ ਉਸਰ ਸਕੇਗੀ ਜੇ ਸਰਕਾਰ ਪੂਰੀ ਅਤੇ ਸੱਚੀ ਸੈਕੂਲਰ ਹੋਵੇ। ਨੀਵੀਆਂ ਨੂੰ ਨਹੀਂ, ਸਗੋਂ ਗਰੀਬਾਂ ਨੂੰ ਵਿਸ਼ੇਸ਼ ਸਹੂਲਤਾਂ ਪ੍ਰਾਪਤ ਹੋਣ। ਸਰਕਾਰੀ ਨੌਕਰੀਆਂ ਜਾਂ ਸਕੂਲਾਂ ਵਿੱਚ ਦਾਖਲੇ ਵੇਲੇ ਜਾਤ, ਧਰਮ ਆਦਿ ਵੇਰਵੇ ਉੱਕਾ ਨਾ ਪੁੱਛੇ ਜਾਇਆ ਕਰਨ। ਜਾਤਾਂ ਦੀ ਰੀਜਰਵੇਸ਼ਨ ਇੱਕ ਸੰਵਿਧਾਨਕ ਬੇਈਮਾਨੀ ਹੈ। ਉਂਝ ਭਲਾ ਐਨਾ ਖਰਚਾ ਕਰਕੇ ਜਦ ਮਰਦਮ ਸ਼ੁਮਾਰੀ ਕਰਵਾਈ ਜਾ ਸਕਦੀ ਹੈ ਤਾਂ ਕੀ ਆਰਥਕ ਵਰਗੀਕਰਣ ਲਈ ਸਰਵੇਖਣ ਨਹੀਂ ਹੋ ਸਕਦੇ ? ਏਥੇ ਤਾਂ ਜੇ ਕਿਤੇ ਰੀਜਰਵੇਸ਼ਨ ਵਿੱਚੋਂ ਜਾਤਾ ਕੱਢਣ ਬਾਰੇ ਆਵਾਜ਼ ਉੱਠੇ ਵੀ ਤਾਂ ਜਾਤਾਂ ਦੇ ਆਧਾਰ ਉੱਤੇ ਵੋਟਾਂ ਲੈਣ ਵਾਲੀ ਕਾਂਗਰਸ ਅਤੇ ਹੋਰ ਪਾਰਟੀਆਂ ਖੁਦ ਹੀ ਬੜੀ ਚਲਾਕੀ ਨਾਲ ਜਾਤਾਂ ਨੂੰ ਭੜਕਾ ਕੇ ਖ਼ੂਨ ਖਰਾਬਾ ਕਰਵਾ ਦਿੰਦੀਆਂ ਹਨ।

ਫਿਰਕਾਪ੍ਰਸਤੀ ਦੇ ਪ੍ਰਚਲਣ ਪਿੱਛੇ ਸਭ ਤੋਂ ਮੁੱਖ ਰੋਲ ਸਰਕਾਰ ਦਾ ਹੁੰਦਾ ਹੈ। ਇਸ ਤੋਂ ਹੇਠਾਂ ਸਮਾਜ ਦੀਆਂ ਅਨਚੈਕਡ ਮਨੋਬਿਰਤੀਆਂ ਦਾ। ਹਰ ਵਿਅਕਤੀ ਆਪਣੀ-ਆਪਣੀ ਜਾਤ ਗੋਤ ਨੂੰ ਸਭ ਤੋਂ ਉੱਚਾ ਕਿਉਂ ਸਮਝਦਾ ਹੈ ? ਆਖਰ ਭਾਵੇਂ ਸੀਮਿਤ ਹੀ ਸਹੀ, ਸਾਡੇ ਲੋਕਾਂ ਵਿੱਚ ਨਿੱਜੀ ਹਉਮੈਂ ਦੇ ਨਾਲ ਨਾਲ ਹੋਰ ਹਜ਼ਾਰਾਂ ਲੱਖਾਂ ਜਾਤ ਭਾਈਆਂ ਨੂੰ ਵੀ ਉੱਚੇ ਆਖਣ ਦਾ ਸਾਹਸ ਕਿਵੇਂ ਹੈ ? ਇਸ ਦਾ ਮਨੋਵਿਗਿਆਨਕ ਕਾਰਣ ਹਉਮੇਂ ਦਾ ਵੀ ਏਨੀਆਂ ਸਦੀਆਂ ਬਾਅਦ ਸੱਭਿਆ ਹੁੰਦੇ ਜਾਣਾ ਹੈ। ਫਰਾਂਸੀਸੀ ਦਾਰਸ਼ਨਿਕ ਜਿਆ ਪਾਲ ਸਾਰਤਰ ਨੇ ਇਸ ਸਬੰਧੀ ਬੜਾ ਵਧੀਆ ਤਜਰਬਾ ਕੀਤਾ ਸੀ। ਉਹ ਪੈਰਿਸ ਯੂਨੀਵਰਸਿਟੀ ਵਿੱਚ ਫਿਲਾਸਫ਼ੀ

ਦੇ ਹੈਡ ਆਫ ਡੀਪਾਰਟਮੈਂਟ ਸਨ। ਤਾਂ ਇੱਕ ਦਿਨ ਉਹ ਕਲਾਸ ਵਿੱਚ ਜਾਂਦੇ ਸਾਰ ਕਹਿਣ ਲੱਗੇ "ਵਿਦਿਆਰਥੀਓ, ਕੀ ਤੁਸੀਂ ਜਾਣਦੇ ਹੋ ਕਿ ਸੰਸਾਰ ਦਾ ਸਭ ਤੋਂ ਮਹਾਨ ਵਿਅਕਤੀ ਮੈਂ ਹਾਂ ?" ਵਿਦਿਆਰਥੀ ਸਕਪਕਾ ਗਏ। ਉਹ ਸਾਰਤਰ ਸਾਹਿਬ ਦੀ ਇੱਜ਼ਤ ਜ਼ਰੂਰ ਕਰਦੇ ਸਨ ਤੇ ਉਨ੍ਹਾਂ ਦਾ ਦੁਨੀਆਂ ਭਰ ਵਿੱਚ ਕਾਫੀ ਨਾਮ ਵੀ ਸੀ ਪਰ ਆਪਣੇ ਮੂੰਹੋਂ ਮਹਾਨਤਾ ਦਾ ਦਾਅਵਾ ਸਭ ਨੂੰ ਬੁਰਾ ਲੱਗਿਆ। ਸਾਰਤਰ ਨੇ ਵਿਦਿਆਰਥੀਆਂ ਦਾ ਮਨ ਤਾੜ ਲਿਆ ਤੇ ਬੋਲੇ, "ਕੋਈ ਸ਼ੱਕ ਏ ਤਾਂ ਮੈਂ ਸਾਬਤ ਕਰਕੇ ਵਿਖਾਉਂਦਾ ਹਾਂ। ਅੱਛਾ ਦੱਸੋ ਸੰਸਾਰ ਦੇ ਸਾਰੇ ਮਹਾਨ ਦੇਸ਼ਾਂ ਵਿੱਚੋਂ ਮਹਾਨ ਦੇਸ਼ ਕਿਹੜਾ ਹੈ ?" ਸਾਰੇ ਇੱਕੋ ਆਵਾਜ਼ ਬੋਲ ਉੱਠੇ, " ਫ...ਰਾਂ...ਸ"

"ਇਸ ਬਾਰੇ ਕੋਈ ਸ਼ੱਕ ਤਾਂ ਨਹੀਂ ?" ਸਾਰਤਰ ਨੇ ਫਿਰ ਪੁੱਛਿਆ।

"ਜੀ ਕੀ ਕਹਿੰਦੇ ਓ, ਦੁਨੀਆਂ ਭਰ ਨੂੰ ਤੌਰ ਤਰੀਕੇ ਅਤੇ ਗਿਆਨ ਕਲਾ, ਸੁੰਦਰਤਾ ਆਦਿ ਗੁਣ ਪ੍ਰਦਾਨ ਕਰਨ ਵਾਲੇ ਫਰਾਂਸ ਤੋਂ ਵੀ ਕੋਈ ਦੇਸ਼ ਮਹਾਨ ਕਿਵੇਂ ਹੋ ਸਕੇਗਾ ?" "ਚਲੋ ਮੁਕੀ ਗੱਲ! ਹੁਣ ਬਾਕੀ ਦੁਨੀਆਂ ਨੂੰ ਛੱਡ ਲਵੋ। ਮੁਕਾਬਲਾ ਸਿਰਫ ਫਰਾਂਸ ਦੇ ਅੰਦਰ ਅੰਦਰ।

"ਅੱਛਾ ਬਈ ਫਿਰ ਦੱਸੋ ਕਿ ਫਰਾਂਸ ਵਿੱਚ ਸਭ ਸ਼ਹਿਰਾਂ ਤੋਂ ਮਹਾਨਤਾ ਭਰਪੂਰ ਕਿਹੜਾ ਸ਼ਹਿਰ ਹੈ ?" ਵਿਦਿਆਰਥੀਆਂ ਨੂੰ ਪਲ ਭਰ ਵੀ ਸੋਚਣਾ ਨਹੀਂ ਪਿਆ ਉਹ ਫਰਾਂਸ ਦੀ ਮਹਾਨਤਾ ਅਤੇ ਫਰਾਂਸ ਵਿੱਚੋਂ ਵੀ ਅੱਗੋਂ ਪੈਰਿਸ ਦੀ ਮਹਾਨਤਾ ਬਾਰੇ ਪੂਰੀ ਤਰ੍ਹਾਂ ਸਪੱਸ਼ਟ ਸਨ। ਬੋਲੇ, "ਪੈਰਿਸ, ਸਰ" ਸਾਰਤਰ ਬੋਲੇ, "ਹੁਣ ਬਾਕੀ ਸ਼ਹਿਰਾਂ ਨੂੰ ਵੀ ਵਿਚਾਰ ਦੇ ਘੇਰੇ ਵਿੱਚੋਂ ਕੱਢ ਦੇਵੋ ਗੱਲ ਕੇਵਲ ਪੈਰਿਸ ਦੀ ਹੀ ਰਹਿ ਗਈ ਹੈ। ਪਿਆਰੇ ਵਿਦਿਆਰਥੀਓ, ਪੈਰਿਸ ਵਿੱਚ ਬਹੁਤ ਸਾਰੀਆਂ ਸੰਸਥਾਵਾਂ ਨੇ-ਗਿਰਜਾ ਹੈ, ਭਲਾਈ ਟ੍ਰਸਟ ਹੈ, ਕਲਾ ਦੀਆਂ ਕਈ ਸੰਸਥਾਵਾਂ ਹਨ, ਪਾਰਲੀਮੈਂਟ ਹੈ, ਨਗਰ ਪਾਲਿਕਾ ਹੈ, ਯੂਨੀਵਰਸਿਟੀ ਤੇ ਹੋਰ ਕਈ ਸੰਸਥਾਵਾਂ ਹਨ। ਭਲਾ ਸੋਚ ਕੇ ਦੱਸੋ ਇਨ੍ਹਾਂ ਸੰਸਥਾਵਾਂ ਤੋਂ ਸਭ ਤੋਂ ਮਹਾਨ ਕਿਹੜੀ ਹੈ ?"

"ਲਓ ਜੀ ਇਸ ਵਿੱਚ ਸੋਚਣ ਵਾਲੀ ਕਿਹੜੀ ਗੱਲ ਏ ਭਲਾ ? ਯੂਨੀਵਰਸਿਟੀ ਤੋਂ ਮਹਾਨ ਕੋਈ ਗਿਰਜਾ ਅਤੇ ਸਰਕਾਰ ਕੀ ਹੋ ਸਕਦੇ ਹਨ ?"

"ਹੁਣ ਆਈ ਗੱਲ ਠਿਕਾਣੇ, ਯੂਨੀਵਰਸਿਟੀ ਦੇ ਸਭ ਵਿਭਾਗਾਂ 'ਚੋਂ ਮਹਾਨ ਕਿਹੜਾ ਏ ?"

"ਫਿਲਾਸਫੀ ਡਿਪਾਰਟਮੈਂਟ, ਤਾਂ ਹੀ ਤਾਂ ਅਸੀਂ ਇਸ ਨੂੰ ਚੁਣਿਆ ਹੈ।"

"ਤੇ ਬਾਕੀ ਤਾਂ ਤੁਸੀਂ ਜਾਣਦੇ ਹੀ ਹੋ ਆਈ ਐਮ ਹੈਡ ਆਫ ਦੀ ਡਿਪਾਰਟਮੈਂਟ। ਹੁਣ ਤਾਂ ਮੰਨਦੇ ਹੋ ਨਾ ਕਿ ਦੁਨੀਆਂ ਦਾ ਸਭ ਤੋਂ ਮਹਾਨ ਆਦਮੀ ਮੈਂ ਹਾਂ।" ਸਾਰਤਰ ਨੇ ਕਿਹਾ।

ਵਿਦਿਆਰਥੀ ਸ਼ਰਮਿੰਦੇ ਹੋ ਕੇ ਸਹਿਮਤ ਹੋ ਗਏ। ਮਗਰੋਂ ਸਾਰਤਰ ਨੇ ਮਹਾਨਤਾ ਦੇ ਫਿਨਾਮਨਾ (ਵਰਤਾਰੇ) ਦੀ ਚੀਰ ਫਾੜ ਕਰਦਿਆਂ ਕਿਹਾ, "ਮੇਰਾ, ਵਿਭਾਗ ਦਾ ਪੈਰਿਸ ਜਾਂ

ਫਰਾਂਸ ਦਾ ਤੇ ਕੇਵਲ ਬਹਾਨਾ ਹੈ ਤੁਸੀਂ ਅਸਲ ਵਿੱਚ ਖੁਦ ਨੂੰ ਮਹਾਨ ਕਹਿਣ ਲਈ ਸਾਰੇ ਆਲੇ ਦੁਆਲੇ ਦੇ ਨਾਮ ਗਿਨਾਉਣ ਲਗਦੇ ਹੋ।"

ਅਸਲ ਵਿੱਚ ਸਾਨੂੰ ਖੁਦ ਨੂੰ ਸਭ ਤੋਂ ਉੱਚਾ ਕਹਿਣ 'ਚ ਸੰਗ ਲੱਗਦੀ ਹੈ, ਇਸ ਵਿੱਚੋਂ ਹਉਂ ਝਲਕ ਸਕਦੀ ਹੈ, ਸਾਬਤ ਕਰਨ ਵਿੱਚ ਔਖ ਹੋ ਸਕਦੀ ਹੈ। ਇੰਝ ਕਹਿਣਾ ਸੱਭਿਆ ਨਹੀਂ ਜਾਪਦਾ। ਇਸ ਲਈ ਅਸੀਂ ਆਖਾਂਗੇ, "ਮੈਂ ਤਾਂ ਜੀ ਸਭ ਦੇ ਚਰਨਾਂ ਦੀ ਖਾਕ ਹਾਂ। ਕੀ ਹੋਇਆ ਜੇ ਸਾਡਾ ਖਾਨਦਾਨ ਬਹੁਤ ਉੱਚਾ ਹੈ ਤੇ ਸਾਡੀ ਜਾਤੀ ਤਾਂ ਏਥੇ ਕਹਿੰਦੀ, ਕਹਾਉਂਦੀ ਹੈ, ਤੇ ਧਰਮ-ਉਸ ਦੀ ਗੱਲ ਹੋਰ ਏ। ਭਾਈ ਸਾਹਿਬ ਇਸ ਧਰਮ ਦੀਆਂ ਸਿਫਤਾਂ ਕੀ ਦੱਸਾਂ। ਸਾਰੇ ਧਰਮ ਚੰਗੇ ਨੇ। ਪਰ ਸਾਡੇ ਧਰਮ ਦੀ ਨੁਹਾਰ ਹੀ ਵੱਖਰੀ ਏ। ਇਸ ਵਿੱਚ ਗੁਰੂਆਂ, ਪੀਰਾਂ, ਅਵਤਾਰਾਂ ਨੇ ਉਹ ਮਹਾਨਤਾ ਭਰੀ ਕਿ ਬਸ ਪੁੱਛੋ ਨਾ।" ਧਿਆਨ ਨਾਲ ਦੇਖੀਏ ਤਾਂ ਉਪਰੋਕਤ ਨਿਮਰ ਬੋਲਾਂ 'ਚ ਇੱਕ ਮਕਰਾ ਆਦਮੀ ਕੂਕਾਂ ਮਾਰ ਰਿਹਾ ਹੈ। ਇਹੋ ਬਕਵਾਸ ਤੁਸੀਂ ਰੇਡੀਓ ਤੋਂ ਰੋਜ਼-ਰੋਜ਼ ਸੁਣਦੇ ਹੋ। 'ਸਾਰੇ ਜਹਾਂ ਸੇ ਅੱਛਾ...।' ਇਸ ਗੀਤ ਵਿੱਚ ਹਿੰਦੋਸਤਾਨ ਦੀ ਥਾਂ ਕਿਸੇ ਵੀ ਦੇਸ਼ ਦਾ ਨਾਮ ਭਰਕੇ ਇਸ ਨੂੰ ਉਸ ਦੇਸ਼ ਵਿੱਚ ਵਜਾ ਲਓ। ਸਰੋਤੇ ਇਹ ਨਹੀਂ ਸੋਚਣਗੇ ਕਿ ਹਰੇਕ ਦੇਸ਼ ਦੇ ਰੇਡੀਓ ਉੱਤੇ ਜੋ ਉਸ ਦੇਸ਼ ਦੇ ਸਾਰੀ ਦੁਨੀਆਂ ਤੋਂ ਮਹਾਨ ਹੋਣ ਦਾ ਗੀਤ ਵਜਦਾ ਹੈ ਤਾਂ ਉਹ ਮਹਾਨਤਾ ਕਿਹੋ ਜਿਹੀ ਹੋਈ ? ਮਨੁਖਤਾ ਦੇ ਇਤਿਹਾਸ ਵਿੱਚ ਕੋਈ ਸਮਾਂ ਸੀ ਜਦ ਜੰਗਲ ਵਿੱਚ ਕਬੀਲਾ ਭਗਤੀ ਹੀ ਜੀਵਨ ਦੇ ਵਿਕਾਸ ਲਈ ਇਨਕਲਾਬੀ ਵਿਚਾਰ ਸੀ ਫੇਰ ਸਮਾਂ ਆਇਆ ਕਬੀਲਾ ਭਾਵਨਾ ਦਾ ਵੇਲਾ ਨਾ ਰਿਹਾ, ਰਾਜ ਭਗਤੀ ਜਿਊਣ ਲਈ ਜ਼ਰੂਰੀ ਲੱਛਣ ਸੀ। ਸਤਾਰ੍ਹਵੀਂ ਸਦੀ ਵਿੱਚ ਕੌਮੀ ਜਾਗਰਣ ਇੱਕ ਇਨਕਲਾਬੀ ਰੋਲ ਬਣ ਗਿਆ। ਹੁਣ ਜਦ ਕਿ ਕੌਮਾਂ ਦੀ ਥਾਂ ਵੀ ਇਨਸਾਨੀ ਸਾਂਝ ਨੇ ਲੈ ਲਈ ਹੈ, ਬਾਹਰਲੇ ਜਗਤ 'ਚ ਜੀਵ ਵੱਸੋਂ ਭਾਲਣ ਹੋਰ ਧਰਤੀਆਂ ਨਾਲ ਤਾਲਮੇਲ ਕਰਨ ਦੇ ਯਤਨ ਹੋ ਰਹੇ ਹਨ ਤਾਂ ਸਾਡੇ ਦੇਸ਼ ਵਿੱਚ ਅਜੇ ਵੀ ਬ੍ਰਾਹਮਣ-ਖੱਤਰੀ, ਜੱਟ-ਚੂਹੜਾ ਆਦਿ ਦੀ ਤੂਤੀ ਵਜਾਇਆ ਜਾਣਾ ਬੜਾ ਸ਼ਰਮਨਾਕ ਹੈ।

ਫਿਰਕਾਪ੍ਰਸਤੀ ਦੀਆ ਜੜ੍ਹਾਂ ਆਰਥਕ ਅਤੇ ਰਾਜਨੀਤਿਕ ਨਾ 'ਬਰਾਬਰੀ' ਵਿੱਚ ਹਨ। ਅਜੋਕੇ ਹੀ ਢਾਂਚੇ ਵਿੱਚ ਇਸ ਨੂੰ ਪੂਰੀ ਤਰ੍ਹਾਂ ਨਾਸ ਤਾਂ ਨਹੀਂ ਕੀਤਾ ਜਾ ਸਕਦਾ। ਪਰ ਅੰਤਰਜਾਤੀ ਵਿਆਹਾਂ, ਰੀਜਰਵੇਸ਼ਨ ਦਾ ਆਧਾਰ ਆਰਥਿਕ ਹਾਲਤ ਆਦਿ ਕੁਝ, ਉਪਾਅ ਇਸ ਨੂੰ ਕਾਫੀ ਹੱਦ ਤੀਕ ਘਟਾਉਣ ਵਿੱਚ ਸਹਾਈ ਹੋ ਸਕਦੇ ਹਨ।

# ਵਿਗਿਆਨ ਦੀ ਨਜ਼ਰ ਵਿੱਚ

# ਧਾਰਮਿਕ ਸਮਾਧੀ

***ਸਮਾਧੀ ਦੇ ਧਾਰਮਕ ਸੰਕਲਪ ਬਾਰੇ:***

ਧਾਰਮਿਕ ਲੋਕਾਂ ਪਾਸੋਂ ਤੁਸੀਂ ਸਭ ਨੇ ਸਮਾਧੀ ਲਾਉਣਾ ਧਿਆਨ ਜਾਂ ਰੂਹਾਨੀ ਅਭਿਆਸ ਵਰਗੇ ਸ਼ਬਦ ਆਮ ਹੀ ਸੁਣੇ ਹੋਣਗੇ। ਬੇਸ਼ੱਕ ਸਾਧਾਰਣ ਦੁਨੀਆਂਦਾਰ ਲੋਕਾਂ ਲਈ ਇਹ ਇੱਕ ਗੋਰਖ ਧੰਦਾ ਹੈ। ਪਰ ਜਨ ਸਾਧਾਰਣ ਤੋਂ ਕਿਤੇ ਵੱਧ ਇਹ ਧਾਰਮਿਕ ਲੋਕਾਂ ਲਈ ਵੀ ਗੋਰਖ ਧੰਦਾ ਹੀ ਰਿਹਾ ਹੈ। ਪੁਰਾਣੇ ਜ਼ਮਾਨਿਆਂ ਦੇ ਰਿਸ਼ੀਆਂ ਮੁਨੀਆਂ ਨੇ ਇਹ ਕਾਢ ਜੰਗਲ ਦੀ ਇਕਾਂਤ ਜਾਂ ਪਹਾੜੀ ਕੰਦਰਾਂ ਗੁਫਾਵਾਂ ਵਿੱਚ ਕੱਢੀ ਸੀ। ਉਹਨਾਂ ਵੇਲਿਆਂ ਵਿੱਚ ਨਾ ਵਿਗਿਆਨ ਸੀ, ਨਾ ਮਨੋਵਿਗਿਆਨ। ਭਾਸ਼ਾ ਦੀ ਸਮਰੱਥਾ ਕੇਵਲ ਕਾਰੋਬਾਰੀ ਸੀ ਅਤੇ ਹਰੇਕ ਮਾਨਸਿਕ ਅਨੁਭਵ ਨੂੰ ਭਾਸ਼ਾ ਰਾਹੀਂ ਪੂਰਾ-ਪੂਰਾ ਬਿਆਨਣਾ ਅਸੰਭਵ ਸੀ। ਇਸ ਲਈ ਸਮਾਧੀ ਵਾਲੀ 'ਮਨੋਸਥਿਤੀ' ਨੇ ਆਪਣੇ ਅਜੀਬੋ-ਗਰੀਬ ਹੋਣ ਕਾਰਣ ਸਾਧਾਂ ਸੰਤਾਂ ਨੂੰ ਬੜਾ ਗਧੀਗੇੜ ਪਾਈ ਰੱਖਿਆ। ਮਗਰੋਂ ਮੱਧਕਾਲ ਦੇ ਸ਼ੁਰੂ ਵਿੱਚ ਪੀਤਾਂਜਲੀ ਰਿਸ਼ੀ ਦੇ ਜੋਗ ਮਨ ਉੱਤੇ ਭਾਰਤੀ ਸਮਾਜ ਦੇ ਇੱਕ ਚਿੰਤਕ ਵਰਗ ਨੇ ਫਿਰ ਬੜੇ ਜ਼ੋਰ ਸ਼ੋਰ ਨਾਲ ਅਮਲੀ ਅਭਿਆਸ ਕੀਤਾ- ਜਦ ਗੋਰਖ, ਮਛੰਦਰ, ਚਰਪਟ, ਚੌਰੰਗੀ ਆਦਿ ਨਾਥਾਂ ਨੇ 'ਰੂਹਾਨੀ ਅਭਿਆਸ' ਦੇ ਸਕੂਲ ਸ਼ੁਰੂ ਕੀਤੇ।

ਹਿੰਦੂ ਫਿਲਾਸਫੀ ਆਪਣੇ ਵਿਕਾਸ ਦੌਰਾਨ ਜਿਹੜੇ ਛੇ ਮੱਤਾਂ ਜਾਂ ਦਰਸ਼ਨ ਪ੍ਰਬੰਧ 'ਚੋਂ ਲੰਘੀ ਹੈ, ਉਂਞ ਤਾਂ ਭਾਵੇਂ ਉਹ ਛੇਵੇਂ ਹੀ ਰੂਹਾਨੀ ਮੱਤ ਹਨ ਪਰ ਪਹਿਲੇ ਤਿੰਨ ਮੱਤਾਂ ਵਿੱਚ ਤਪੱਸਿਆ, ਧਿਆਨ, ਸਮਾਧੀ ਦਾ ਵਧੇਰੇ ਬੋਲਬਾਲਾ ਰਿਹਾ ਹੈ। ਰੂਹ ਅਤੇ ਮਨ ਬਾਰੇ ਇਨ੍ਹਾਂ ਫਲਸਫਿਆਂ ਵਿੱਚ ਅਜੀਬੋ ਗਰੀਬ ਕਿਆਫੇ ਹਨ। ਜਿਵੇਂ ਕਿ ਸ਼ਾਂਖ ਮੱਤ ਅਨੁਸਾਰ ਮਨ ਅਤੇ ਉਸ ਵਿੱਚ ਵਿਚਾਰ ਜਾਂ ਸੰਕਲਪਾਂ ਦੇ ਬਣਨ ਦੀ ਵਿਆਖਿਆ ਇੰਞ ਹੈ:

**ਸੰਸਾਰ ਵਿੱਚ ਦੋ ਚੀਜ਼ਾਂ ਦਾ ਸੁਤੰਤਰ ਵਜੂਦ ਹੈ**- ਪ੍ਰਕਿਰਤੀ (ਪਦਾਰਥ) ਅਤੇ ਪੁਰਸ਼ਯ (ਰੂਹ)। ਪ੍ਰਕਿਰਤੀ ਵਿੱਚੋਂ ਸਤੋਤਮਾ ਦੇ ਤਿੰਨ ਗੁਣ ਪਨਪਦੇ ਹਨ। ਪ੍ਰਕਿਰਤੀ ਤੇ ਪੁਰਸ਼ਯ ਦੇ ਮੇਲ 'ਚੋਂ ਬੁੱਧੀ ਪੈਦਾ ਹੁੰਦੀ ਹੈ। ਬੁੱਧੀ 'ਚੋਂ ਅਹੰਕਾਰ ਪੈਦਾ ਹੁੰਦਾ ਹੈ। ਅਹੰਕਾਰ ਵਿੱਚੋਂ ਪੰਜ ਇੰਦਰੀਆਂ, ਪੰਜ ਕਿਰਿਆਵਾਂ ਅਤੇ ਇੱਕ (ਅਨੁਭਵ + ਕ੍ਰਿਆ ਦਾ ਯੋਗਿਕ) ਮਨ ਕੁੱਲ 11 ਚੀਜ਼ਾਂ ਹੋਂਦ ਵਿੱਚ ਆਉਦੀਆਂ ਹਨ। ਕੁੱਲ 24 ਨਿਯਮ ਹਨ ਜਿਹਨਾਂ ਕਾਰਨ ਚੀਜ਼ਾਂ ਹੋਂਦ ਵਿੱਚ ਆਉਂਦੀਆਂ ਹਨ ਅਤੇ ਇਹਨਾਂ 24 ਨਿਯਮਾਂ ਦਾ ਗਿਆਨ ਹੋਣ ਤੀਕ ਬਾਰ-ਬਾਰ ਜਨਮਦੀਆਂ ਰਹਿੰਦੀਆਂ ਹਨ। ਇਸੇ ਤਰ੍ਹਾਂ ਦੇ ਊਟ-ਪਟਾਂਗ ਅੰਦਾਜ਼ੇ ਹੋਰ ਮੱਤਾਂ ਵਿੱਚ ਮਿਲਦੇ ਹਨ। ਜੋਗ

ਮੱਤ ਸਾਰਾ ਬ੍ਰਹਿਮੰਡ ਮਨੁੱਖ ਦੇ ਅੰਦਰ ਹੀ ਮੰਨ ਕੇ 'ਖੁਦ ਨੂੰ ਜਾਨਣ' ਦਾ ਫ਼ਲਸਫ਼ਾ ਹੈ ਅਤੇ ਇਸ 'ਖੁਦ ਨੂੰ ਜਾਨਣ' ਦੇ ਅੱਠ ਦੁਆਰ ਹਨ:

(1) ਸਵੈ ਸੰਜਮ (2) ਅਨੁਸ਼ਾਸਨ (3) ਆਸਣ (4) ਸਾਹ ਉੱਤੇ ਕਾਬੂ (5) ਇੰਦਰਿਆਈ ਅਨੁਭਵਾਂ ਨੂੰ ਸਮੇਟਣਾ (6) ਮਨ ਨੂੰ ਖੜੋਤ ਵੱਲ ਲਿਜਾਣਾ (7) ਧਿਆਨ ਇਕਾਗਰ ਕਰਨਾ (8) ਸਮਾਧੀ ਵਿੱਚ ਜਾਣਾ।

ਸ਼ਾਂਖ ਮੱਤ ਸੰਸਾਰ ਪ੍ਰਕਿਰਿਆ ਦੀ ਸੋਚ ਸੰਰਚਨਾ ਬਾਰੇ ਧਰਮ ਦਾ ਪਹਿਲਾ ਵਿਚਾਰ ਪ੍ਰਬੰਧ ਸੀ ਅਤੇ ਜੋਗ (ਮਗਰੋਂ ਹਠ ਯੋਗ) ਮੱਤ ਮਨੁੱਖੀ ਮਨ ਨੂੰ ਮੁਕਤ ਦਸ਼ਾ ਤੱਕ ਪਹੁੰਚਾਉਣ ਦਾ ਇੱਕ ਮਾਤਰ ਪ੍ਰਬੰਧ।

ਅੱਜ ਵੀ ਕਈ ਲੋਕਾਂ ਵਿੱਚ ਮਨ ਸੰਬੰਧੀ ਉਹੀ ਪੁਰਾਣੇ ਧਾਰਮਿਕ ਅਭਿਆਸ ਦੇ ਸੰਕਲਪ ਅਤੇ ਵਿਧੀ ਘਰ ਕੀਤੇ ਹੋਏ ਹਨ।..... (ਪ੍ਰਾਪਤ ਮੂਲ ਲਿਖਤ ਵਿੱਚੋਂ ਕੁੱਝ ਸ਼ਬਦ ਮਿੱਸ ਹਨ– (ਸੰ.) ..... ਕ੍ਰਿਆ ਪ੍ਰਣਾਲੀ ਅਤੇ ਮਾਨਸਿਕ ਰੋਗ ਦੀ ਸੰਰਚਨਾ ਬਾਰੇ ਕੋਈ ਥਹੁ ਪਤਾ ਲਾਉਣਾ ਮਨੋਵਿਗਿਆਨ ਦਾ ਖੇਤਰ ਸੀ ਅਤੇ ਉਸੇ ਨੇ ਹੀ ਬਾਇਆਲੋਜੀ ਨੂੰ ਆਧਾਰ ਬਣਾ ਕੇ ਇਸ ਦਾ ਪਤਾ ਲਾਇਆ। ਇੱਥੇ ਅਸੀਂ ਵਿਗਿਆਨ ਤੇ ਮਨੋਵਿਗਿਆਨ ਵੱਲੋਂ ਖੋਲ੍ਹੀ ਗਈ ਇਸ ਗੁੱਥੀ ਦੀ ਹੀ ਵਿਆਖਿਆ ਕਰਾਂਗੇ।

**ਅਨੁਭਵ ਦੀ ਸੰਰਚਨਾ:**

ਭਗਤੀ ਅਤੇ ਰੂਹਾਨੀ ਅਭਿਆਸ ਬਾਰੇ ਸਮਝਣ ਲਈ ਅਨੁਭਵ ਦੀ ਸੰਰਚਨਾ ਨੂੰ ਜਾਣ ਲੈਣਾ ਜ਼ਰੂਰੀ ਹੈ। ਜੀਵ ਵਿਗਿਆਨ ਦੇ ਸਾਰੇ ਵਿਦਿਆਰਥੀ ਜਾਣਦੇ ਹਨ ਕਿ ਸਾਡੇ ਦਿਮਾਗ ਵਿੱਚ ਲੱਗਭਗ ਦਸ ਬਿਲੀਅਨ ਨਰਵ ਸੈੱਲ ਅਤੇ ਸੌ ਬਿਲੀਅਨ Glia ਸੈੱਲ ਇੱਕ ਨਿੱਕੀ ਜਹੀ ਬਾਇਆਲੋਜੀਕਲ ਬੈਟਰੀ ਹੈ ਅਤੇ ਕੁੱਝ ਕੁ ਮਾਤਰਾ ਵਿੱਚ ਬਿਜਲੀ ਦੀ ਧਾਰਾ ਪੈਦਾ ਕਰਨ ਯੋਗ ਹੈ। ਪੰਜੇ ਹੀ ਤਰ੍ਹਾਂ ਦੇ ਇੰਦਰੀ ਅਨੁਭਵ ਦਿਮਾਗੀ ਨਸਾਂ ਅੰਦਰ ਬਿਜਲਈ ਤਰੰਗਾਂ ਰਾਹੀਂ ਸੰਚਾਰਤ ਹੁੰਦੇ ਹਨ। ਇਹਨਾਂ ਤਰੰਗਾਂ ਦੀ ਰਫਤਾਰ ਲੱਗਭਗ 100 ਮੀਟਰ ਪ੍ਰਤੀ ਸਕਿੰਟ ਹੋਇਆ ਕਰਦੀ ਹੈ। ਪਰ ਬਿਜਲੀ ਦੇ ਇਲੈਕਟ੍ਰਾਨਾਂ ਦਾ ਤਾਰ ਵਿੱਚ ਚਲਣਾ ਹੋਰ ਤਰ੍ਹਾਂ ਹੈ ਅਤੇ ਇੰਦਰੀ ਪ੍ਰਭਾਵਾਂ ਦਾ ਦਿਮਾਗੀ ਨਸਾਂ ਵਿੱਚ ਚਲਣਾ ਜ਼ਰਾ ਕੁ ਵੱਖਰਾ ਅਤੇ ਗੁੰਝਲਦਾਰ ਹੈ। ਇਲੈਕਟ੍ਰਾਨ ਤਾਂ ਤਾਰ ਦੇ ਵਿੱਚ ਹੀ ਪਦਾਰਥ ਦੇ ਐਟਮਾਂ ਅੰਦਰ ਮੌਜੂਦ ਹੁੰਦੇ ਹਨ, ਜਦ ਕਿ ਇੰਦਰਿਆਈ ਅਨੁਭਵ ਸ਼ਰੀਰ ਤੋਂ ਬਾਹਰੋਂ ਫੜੇ ਜਾਂਦੇ ਹਨ। ਤਾਰ ਵਿੱਚ ਬਿਜਲੀਧਾਰਾ ਇਲੈਕਟ੍ਰਾਨਾਂ ਵੱਲੋਂ ਇੱਕ ਦੂਜੇ ਨੂੰ ਧੱਕੇ ਦੇ ਕੇ, ਉਸ ਦੀ ਥਾਂ ਲੈ ਕੇ ਬਣਾਈ ਜਾਂਦੇ ਹਨ। ਪਰ ਦਿਮਾਗ ਦੀਆਂ ਨਸਾਂ ਤਾਰ ਵਾਂਗੂੰ ਸਧਾਰਣ ਤੇ ਇੱਕਸਾਰ ਬਣਤਰ ਵਾਲੀਆਂ ਨਹੀਂ ਹਰ ਇੱਕ

ਦਿਮਾਗੀ ਨਸ ਇੱਕ ਤਰ੍ਹਾਂ ਨਾਲ ਵੱਖ ਵੱਖ ਨਰਵ ਤੰਤੂਆਂ ਦੀ ਇੱਕ ਤਰਤੀਬ ਹੈ। ਇੱਕ ਨਰਵ ਸੈੱਲ ਦੇ ਮੁੱਕਣ ਅਤੇ ਦੂਜੇ ਦੇ ਸ਼ੁਰੂ ਹੋਣ ਵਿਚਾਲੇ ਇੱਕ ਵਿੱਥ 0.0000005 ਸੈਂਟੀਮੀਟਰ ਹੋਇਆ ਕਰਦੀ ਹੈ। ਇਹ ਵਿੱਥਾਂ 'ਸਿਨੈਪਸਿਜ਼' ਹਨ ਅਤੇ ਨਰਵ ਸਿਰਿਆਂ ਨੂੰ 'ਨਿਊਰੋਨਜ਼' ਕਿਹਾ ਜਾਂਦਾ ਹੈ। ਜਦੋਂ ਇੰਦਰਿਆਈ ਪ੍ਰਭਾਵ-ਸੰਦੇਸ਼ ਨਿਊਰੋਨਾਂ ਦੇ ਜੋੜਾਂ ਵਾਲੀ ਥਾਂ ਤੱਕ ਇੱਕ ਆਵੇਸ਼ ਦੇ ਰੂਪ ਵਿੱਚ ਅਪੜਦਾ ਹੈ ਤਾਂ ਉੱਥੋਂ ਅੱਗੇ ਜਾਣ ਦੀ ਉਸ ਨੂੰ ਲੋੜ ਨਹੀਂ ਪੈਂਦੀ। ਦਿਮਾਗੀ ਹੁੰਗਾਰੇ ਨਾਲ ਉਸ ਸਿਰੇ (ਨਿਊਰੋਨ) ਤੋਂ ਸਿਨੈਪਸਿਜ਼ ਵਿੱਚ ਇੱਕ ਖਾਸ ਤਰਲ ਰਸਾਇਣ ਟਪਕਾਇਆ ਜਾਂਦਾ ਹੈ ਜੋ ਅਗਲੇ ਨਸ ਕੋਸ਼ ਸਿਰੇ ਤੀਕ ਜਾਂਦਾ ਹੈ ਅਤੇ ਉਸ ਨਸ ਸੈੱਲ ਵਿੱਚ ਵੀ ਉਹੋ ਜਿਹੀ ਹੀ ਆਵੇਸ਼ ਸੰਚਾਰਤ ਹੋ ਕੇ ਅਗਲੇ ਨਿਊਰੋਨ ਤੱਕ ਜਾਂਦਾ ਹੈ। ਉੱਥੋਂ ਫਿਰ ਉਸਦੀ ਗਿਲਟੀ 'ਚੋਂ ਰਸਾਇਣ ਟਪਕ ਕੇ ਅਗਲੇ ਵਿੱਚ ਬਿਜਲੀ ਤਰੰਗ ਉਪਜਾਉਂਦਾ ਹੈ। ਇੰਝ ਸੰਦੇਸ਼ ਦੀ ਇਹ ਸਾਰੀ ਯਾਤਰਾ ਇੱਕ ਮਿਲੀ ਸਕਿੰਟ ਵਿੱਚ ਪੂਰੀ ਹੋ ਜਾਂਦੀ ਹੈ। ਇਉਂ ਸਾਡੇ ਸਰੀਰ ਵਿੱਚ ਇੱਕ ਅਨੁਭਵ ਰਉਂ ਸੰਚਾਰਤ ਹੁੰਦੀ ਹੈ। ਇਸ ਬਿਜਲੀ-ਰਸਾਇਣੀ ਯਾਤਰਾ ਦੀ 'ਸਮਾਧੀ' ਆਦਿ ਵਿੱਚ ਕਿਵੇਂ ਅਤੇ ਕੀ ਭੂਮਿਕਾ ਬਣਦੀ ਹੈ, ਇਹ ਤੁਸੀਂ ਅੱਗੇ ਚਲ ਕੇ ਪੜ੍ਹੋਗੇ।

**ਸਮਾਧੀ ਦੀ ਮਨੋਸਥਿਤੀ:**

ਜੋਗ ਮੱਤ ਦਾ ਪੰਜਵਾਂ, ਛੇਵਾਂ ਅਤੇ ਸਤਵਾਂ ਪੜਾਅ ਇਕਾਗਰਤਾ ਨਾਲ ਸੰਬੰਧਤ ਹਨ। ਇਕਾਗਰਤਾ ਮਨ ਵਿੱਚ ਤਣਾਓ ਦੇ ਇਕਹਿਰੇਪਨ ਦੀ ਅਵਸਥਾ ਨੂੰ ਕਹਿੰਦੇ ਹਨ। ਅਰਥਾਤ ਕੇਵਲ ਇੱਕੋ ਭਾਵ ਜਾਂ ਵਿਚਾਰ ਨੂੰ ਰੱਖ ਕੇ ਸਮੂਹ ਦਿਮਾਗੀ ਕਿਰਿਆਵਾਂ ਦਾ ਕੇਂਦਰਤ ਹੋ ਜਾਣਾ। ਇਹ ਇਕਹਿਰਾਪਨ ਤਣਾਓ ਦੀ ਘੱਟ ਤੋਂ ਘੱਟ ਮਾਤਰਾ ਵਾਲੀ ਸਥਿਤੀ ਹੈ। ਜਿੱਥੋਂ ਅੱਗੇ ਤਣਾਓ ਮੁਕਤ ਸਥਿਤੀ ਜਾਂ ਪੂਰਣ Relaxation ਵਿੱਚ ਜਾਇਆ ਜਾ ਸਕਦਾ ਹੈ। ਉਹ ਤਣਾਓ ਮੁਕਤ ਮਨੋ-ਅਵਸਥਾ ਆਮ ਜੀਵਨ ਵਿੱਚ ਲੋਕਾਂ ਨੂੰ ਕਦੀ ਪ੍ਰਾਪਤ ਨਹੀਂ ਹੁੰਦੀ। ਇਸ ਲਈ ਉਸ ਦਾ ਅਨੁਭਵ ਮਨੁੱਖ ਲਈ ਬੜਾ ਹੀ ਅਜੀਬ ਰਹੱਸਮਈ ਜਾਂ ਅਨੰਦ ਭਰਪੂਰ ਹੋਇਆ ਕਰਦਾ ਹੈ। ਇਸੇ ਅਵਸਥਾ ਨੂੰ ਧਾਰਮਿਕ ਲੋਕ ਮੰਜ਼ਲ ਮੰਨੀ ਬੈਠੇ ਹਨ ਅਤੇ ਕੁਝ ਤਾਂ ਮੁਕਤੀ ਦੀ ਉਪਮਾ ਵੀ ਦਿਆ ਕਰਦੇ ਹਨ।

ਇਸ ਅਵਸਥਾ ਤੱਕ ਪਹੁੰਚਣ ਲਈ ਭਗਤ ਲੋਕ ਸਵੈ-ਸੰਮੋਹਨ (ਸੈਲਫ ਹਿਪਨੋਟਾਈਜ਼) ਕੀਤਾ ਕਰਦੇ ਹਨ। ਇਹ ਇੱਕ ਤਕਨੀਕ ਹੈ, ਜਿਸ ਦੇ ਕਿ ਯੋਗਾ ਵਾਲੇ ਅੱਠ ਪੜਾਅ ਅੰਗ ਹਨ। ਹਰ ਜੁਗਤ 'ਧਿਆਨ ਲਾਉਣ' (Meditation) ਲਈ ਸਭ ਤੋਂ ਪਹਿਲਾਂ ਯੋਗਾ ਵਾਲੇ ਪਹਿਲੇ ਚਾਰ ਢੰਗ ਸਰੀਰਕ ਤਿਆਰੀ ਲਈ ਕਿਸੇ ਨਾ ਕਿਸੇ ਰੂਪ ਵਿੱਚ

ਅਪਣਾਉਂਦਾ ਹੈ। ਅਗਲੇ ਤਿੰਨਾਂ ਵਿੱਚ ਉਹ ਆਪਣੇ ਉੱਤੇ ਹਿਪਨੋਟਿਜ਼ਮ ਦਾ ਅਭਿਆਸ ਕਰਦਾ ਹੈ ਅਤੇ ਇਨ੍ਹਾਂ ਹੀ ਪੜਾਵਾਂ ਵਿੱਚ ਉਸ ਨੂੰ ਕੁਝ ਕੁ 'ਅਲੌਕਿਕ' ਜਾਂ 'ਦੈਵੀ' ਅਨੁਭਵ ਹੋਣ ਦਾ ਭੁਲੇਖਾ ਪੈਂਦਾ ਹੈ।

**ਅਨੁਭਵ ਦੀ ਸੰਰਚਨਾ ਬਾਰੇ ਕੁਝ ਹੋਰ:**

ਮਨੁੱਖੀ ਅਨੁਭਵ ਦੋ ਤਰ੍ਹਾਂ ਦੇ ਹਨ: ਬਾਹਰਮੁਖੀ (Subjective) ਤੇ ਅੰਤਰਮੁਖੀ (Objective) । ਬਾਹਰਮੁਖੀ ਅਨੁਭਵ ਤੱਥਾਂ ਉੱਤੇ ਆਧਾਰਤ ਅਤੇ ਵਾਸਤਵਿਕ ਸੱਚੇ ਹੁੰਦੇ ਹਨ। ਉਦਾਹਰਣ ਵਜੋਂ ਕੋਈ ਆਪਣੇ ਸਾਹਮਣੇ ਕੁਝ ਦਰੱਖਤ, ਪੰਛੀ ਅਤੇ ਡੰਗਰ ਨੂੰ ਨੱਥੋਂ ਫੜੀ ਜਾ ਰਹੇ ਮਨੁੱਖ ਨੂੰ ਦੇਖਦਾ ਹੈ। ਜਿੰਨੇ ਵੀ ਠੀਕ ਨਿਗ੍ਹਾ ਵਾਲੇ ਆਦਮੀ ਉਸ ਝਾਕੀ ਨੂੰ ਵੇਖਣਗੇ ਉਹ ਪਹਿਲੇ ਜਣੇ ਦੇ ਦੱਸੇ ਹੋਏ ਵੇਰਵੇ ਦੀ ਪੁਸ਼ਟੀ ਕਰਨਗੇ। ਇਉਂ ਬਾਹਰਮੁਖੀ ਅਨੁਭਵ ਉਹ ਹਨ ਜੋ ਹਰ ਵਾਰੀ ਅਤੇ ਹਰ ਇੱਕ ਨੂੰ ਸਮਾਨ ਰੂਪ ਵਿੱਚ ਪ੍ਰਾਪਤ ਹੁੰਦੇ ਹਨ ਅਤੇ ਜਿੱਥੇ ਇੱਕ ਜਣੇ ਦੇ ਅਨੁਭਵ ਦੀ ਕੋਈ ਵੀ ਹੋਰ ਨਾਲ ਦਾ ਜਾਂ ਓਪਰਾ ਬੰਦਾ ਤਸਦੀਕ ਕਰ ਸਕਦਾ ਹੈ।

ਦੂਜੇ ਪਾਸੇ ਅੰਤਰਮੁਖੀ ਅਨੁਭਵ ਲਈ ਇਹ ਸ਼ਰਤ ਨਹੀਂ ਅਤੇ ਨਾ ਉਹ ਇਸ ਕਸਵੱਟੀ ਤੇ ਪੂਰੇ ਹੀ ਉਤਰਦੇ ਹਨ। ਅੰਤਰਮੁਖੀ ਅਨੁਭਵ ਕਿਸੇ ਇੱਕ ਨੂੰ ਸੱਚੀਓਂ ਹੀ ਹੋ ਤਾਂ ਸਕਦੇ ਹਨ ਪਰ ਉਨ੍ਹਾਂ ਦਾ ਤੱਥਮਈ (Factual) ਹੋਣਾ ਜ਼ਰੂਰੀ ਨਹੀਂ। ਅੰਤਰਮੁਖੀ ਅਨੁਭਵ ਕਾਰਣ ਅਤੇ ਪੜਤਾਲ ਲਈ ਜਵਾਬਦੇਹੀ ਨਹੀਂ ਹੋਇਆ ਕਰਦੇ। ਇਨ੍ਹਾਂ ਦਾ ਸਾਖੀ ਗਵਾਹ ਕੇਵਲ ਖੁਦ ਅਨੁਭਵ ਦਾ ਕਰਤਾ ਹੀ ਹੁੰਦਾ ਹੈ। ਇਸ ਲਈ ਬਹੁਤ ਵਾਰੀ ਇਨ੍ਹਾਂ ਦੇ ਗੈਰ ਹਕੀਕੀ ਤੇ ਭੁਲਾਂਦਰਾ ਮਾਤਰ ਹੋਣ ਦੀ ਗੁੰਜਾਇਸ਼ ਰਹਿੰਦੀ ਹੈ। ਉਦਾਹਰਣ ਵਜੋਂ ਕਿਸੇ ਜਵਾਕ ਨੂੰ ਨੀਂਦ ਵਿੱਚ ਬਿਸਤਰੇ ਉੱਤੇ ਹੀ ਪੇਸ਼ਾਬ ਕਰ ਲੈਣ ਦੀ ਆਦਤ (Enurisis ਨਾਂ ਦਾ ਰੋਗ) ਹੈ। ਨਿਤ ਸਵੇਰੇ ਘਰਦਿਆਂ ਤੋਂ ਉਸ ਨੂੰ ਬਿਸਤਰਾ ਭਿਓਂਣ ਤੋਂ ਝਾੜਾਂ ਪੈਂਦੀਆਂ ਹਨ। ਹੁੰਦਾ ਕੀ ਹੈ ? ਬੱਚੇ ਦੇ ਗੁਰਦੇ ਵਿੱਚੋਂ ਕਤਰਾ ਕਤਰਾ ਪਿਸ਼ਾਬ ਛਣ ਕੇ ਹੇਠਾਂ ਮੂਤਰ ਥੈਲੀ ਵਿੱਚ ਜਮ੍ਹਾ ਹੁੰਦਾ ਰਹਿੰਦਾ ਹੈ। ਜਦ ਮੂਤਰ ਥੈਲੀ ਪੂਰੀ ਤਰ੍ਹਾਂ ਡਕਾ ਡੀਲ ਹੋ ਚੁੱਕੇ ਤਾਂ ਤੰਤੂ ਨਸਾਂ ਦੀਆਂ ਬਿਜਲੀ ਤਰੰਗਾਂ ਰਾਹੀਂ ਦਿਮਾਗ ਨੂੰ ਸੂਚਨਾ ਜਾਂਦੀ ਹੈ। ਬੱਚੇ ਦੇ ਦਿਮਾਗ ਵਿੱਚ ਇਨ੍ਹਾਂ ਬਿਜਲੀ ਤਰੰਗਾਂ ਦੇ ਪ੍ਰਭਾਵ ਹੇਠ ਇੱਕ ਸੁਪਨਾ ਉਣਿਆ ਜਾਣ ਲਗਦਾ ਹੈ। ਸੁਪਨੇ ਵਿੱਚ ਉਹ ਬਿਸਤਰਿਓਂ ਉੱਤਰ ਕੇ ਗੁਸਲਖਾਨੇ ਜਾ ਕੇ ਪਿਸ਼ਾਬ ਕਰਨ ਲੱਗਦਾ ਹੈ। ਹੁੰਦਾ ਇਹ ਨਿਰਾ ਸੁਪਨਾ ਹੀ ਹੈ। ਪਰ ਸੱਚ ਅਤੇ ਤੱਥ ਅਨੁਸਾਰ ਬੱਚਾ ਬਿਸਤਰੇ ਉੱਤੇ ਮੂਤ ਚੁੱਕਾ ਹੁੰਦਾ ਹੈ। ਹੁਣ ਜੇ ਬੱਚੇ ਦੇ ਜਾਗਣ ਤੋਂ ਪਹਿਲਾਂ ਹੀ ਘਰ ਦਾ ਕੋਈ ਜਣਾ ਉਹਨੂੰ ਚੁਕ ਕੇ ਵਿਛਾਉਣਾ ਬਦਲ ਕੇ ਸੁੱਕਾ ਕਰ ਦੇਵੇ-ਬੱਚੇ ਨੂੰ ਫਿਰ ਉੱਥੇ ਲਿਟਾ ਦਿੱਤਾ ਜਾਵੇ। ਜਾਗਣ ਤੇ ਕੀ ਹੋਏਗਾ ? ਸਧਾਰਣ ਵਾਂਗ ਹੀ ਬੱਚਾ

ਫਿਕਰਵਾਨ ਹੋ ਕੇ ਬਿਸਤਰੇ ਨੂੰ ਤੱਕੇਗਾ। ਸੁੱਕਾ ਵੇਖ ਕੇ ਉਹ ਖੁਸ਼ੀ ਨਾਲ ਕੁੱਦ ਕੇ ਮਾਂ ਕੋਲ ਜਾਏਗਾ- "ਮਾਂ, ਮੈਂ ਹੈ ਨਾ-ਰਾਤੀਂ ਨਹੀਂ ਮੈ ਮੰਜੇ ਉੱਤੇ ਮੂਤਿਆ। ਮੈਂ ਉਠ ਕੇ ਗੁਸਲਖਾਨੇ ਵਿੱਚ ਜਾ ਆਇਆ ਸੀ।" -ਹੁਣ ਇਹ ਬੱਚਾ ਆਪਦੇ ਵੱਲੋਂ ਸੁਧਾ ਸੱਚ ਬੋਲ ਰਿਹਾ ਹੈ। ਪਰ ਉਸ ਦਾ ਸੱਚ ਤੱਥ ਉੱਤੇ ਆਧਾਰਤ ਨਹੀਂ। ਉਹਦੀ ਗੱਲ ਪੂਰਾ ਸੱਚ ਇਉਂ ਹੈ ਕਿਉਂਕਿ ਇਹ ਬੱਚੇ ਦਾ ਸੱਚਾ ਅੰਤਰਮੁਖੀ ਅਨੁਭਵ ਹੈ। ਪਰ ਤੱਥਮਈ ਇਸ ਲਈ ਨਹੀਂ ਕਿ ਪੜਤਾਲ ਕੀਤਿਆਂ ਤੱਥ ਇਹ ਦੱਸਣਗੇ ਕਿ ਉਹਨੇ ਬਿਸਤਰੇ ਉੱਤੇ ਹੀ ਪਿਸ਼ਾਬ ਕੀਤਾ ਸੀ। ਇਸ ਭਾਂਤ ਦੇ ਅੰਤਰਮੁਖੀ ਅਨੁਭਵ ਭੁਲਾਂਦਰੇ ਕਹਾਉਂਦੇ ਹਨ ਅਤੇ ਵਿਸ਼ਵਾਸ ਯੋਗ ਨਹੀਂ ਹੁੰਦੇ।

**ਅੰਤਰਮੁਖੀ ਅਨੁਭਵਾਂ ਵਿੱਚ ਭੁਲਾਂਦਰਿਆਂ ਦੀਆਂ ਤਿੰਨ ਕਿਸਮਾਂ:**

ਦਿਮਾਗੀ ਭੁਲਾਂਦਰਿਆਂ ਦੇ ਤਿੰਨ ਰੂਪ ਹਨ। ਪੰਜਾਬੀ ਵਿੱਚ ਠੀਕ ਠੀਕ ਸਮਅਰਥੀ ਸ਼ਬਦ ਨਾ ਹੋਣ ਕਾਰਣ ਅਸੀਂ ਇਹਨਾਂ ਦੇ ਅੰਗਰੇਜ਼ੀ ਨਾਮ Illusion, Hallucination ਤੇ Delusion ਹੀ ਰੱਖਦੇ ਹਾਂ। ਇਹ ਤਿੰਨੇ ਤਰ੍ਹਾਂ ਦੇ ਅਨੁਭਵ ਨਕਲੀ ਮਨੋਵਰਤਾਰੇ ਹਨ। ਭਗਤੀ ਜਾਂ ਰੂਹਾਨੀ ਅਭਿਆਸ ਵੇਲੇ ਇਹੋ ਮਨ ਵਿੱਚ ਵਾਪਰਦੇ ਹਨ।

1. **ਇਲਿਊਜ਼ਨ** (**ਭੁਲੇਖਾ ਭਰਮ ਜਾਂ ਭੁਚੱਕਾ**): ਭਰਮ ਇੱਕ ਅਜਿਹਾ ਭੁਲਾਂਦਰਾ ਅਨੁਭਵ ਹੈ ਜੋ ਸਾਰੀਆਂ ਅਨੁਭਵ ਇੰਦਰੀਆਂ ਵੱਲੋਂ ਪ੍ਰਭਾਵ ਨੂੰ ਗ੍ਰਹਿਣ ਕਰਨ ਸਮੇਂ ਹੀ ਭੁਚੱਕਾ ਖਾ ਜਾਣ ਅਤੇ ਅੱਗੋਂ ਦਿਮਾਗ ਨੂੰ ਗਲਤ ਸੂਚਨਾ ਪੁਚਾ ਦੇਣ ਤੋਂ ਪੈਦਾ ਹੋ ਜਾਂਦਾ ਹੈ। ਪੰਜਾਂ ਇੰਦਰੀਆਂ ਦੀ ਉਪਜ ਹੋਣ ਕਾਰਨ ਇਹ ਨਕਲੀ ਅਨੁਭਵ ਵੀ ਪੰਜ ਕਿਸਮ ਦੇ ਹਨ। ਗਰਮ ਰੁੱਤ ਵਿੱਚ ਦੁਪਹਿਰਾਂ ਨੂੰ ਗਰਮ ਸੜਕ ਦੀ ਥਾਂ ਪਾਣੀ ਦਾ ਭੁਲਾਵਾ ਹੋਣਾ ਨਜ਼ਰੀਂ ਇਲਿਊਜ਼ਨ ਹੈ। Indian Gooseberry ਖਾਣ ਪਿੱਛੋਂ ਪੀਤੇ ਸਧਾਰਣ ਪਾਣੀ ਦਾ ਮਿੱਠਾ ਲੱਗਣਾ ਸਵਾਦ-ਇਲਿਊਜ਼ਨ ਹੈ। ਪੜਤਾਲ ਕੀਤਿਆਂ ਨਾ ਤਾਂ ਸੜਕ ਦੀ ਥਾਂ ਪਾਣੀ ਹੀ ਸਾਬਤ ਹੋਵੇਗਾ ਅਤੇ ਨਾ ਦੂਜੀ ਹਾਲਤ ਵਿੱਚ ਪਾਣੀ ਮਿੱਠਾ ਹੀ ਹੋਵੇਗਾ। ਜਿਨ੍ਹਾਂ ਬੰਦਿਆਂ ਨੇ ਨਿੱਕੇ ਹੁੰਦਿਆਂ ਤੋਂ ਉਜਾੜ ਥਾਵਾਂ ਜਾਂ ਸ਼ਮਸ਼ਾਨਾਂ ਆਦਿ ਵਿਚ ਭੂਤਾਂ ਪ੍ਰੇਤਾਂ, ਚੁੜੇਲਾਂ ਅਤੇ ਹੋਰ ਦੇਵਤਿਆਂ, ਪਰੀਆਂ-ਜਿੰਨਾਂ ਦੀਆਂ ਕਹਾਣੀਆਂ ਸੁਣ ਸੁਣ ਕੇ ਉਨ੍ਹਾਂ ਦੀ ਹੋਂਦ ਬਾਰੇ ਗਲਤ ਧਾਰਨਾ ਬਣਾ ਲਈ ਹੁੰਦੀ ਹੈ, ਉਹ ਕਈ ਵਾਰੀ ਇਨ੍ਹਾਂ ਨੂੰ ਰਾਤੀਂ ਜਾਂ ਹਨੇਰੇ ਥਾਵਾਂ ਉੱਤੇ ਨਜ਼ਰੀ ਭੁਲਾਂਦਰੇ ਵਜੋਂ ਦੇਖ ਸਕਦੇ ਹਨ। ਬਚਪਨ ਤੋਂ ਲੈ ਕੇ ਨਕਲੀ ਅਧਾਰਾਂ ਤੇ ਮਨੀਂ ਵਸਾਏ ਸਹਿਮ ਕਾਰਣ ਅਜਿਹੇ ਲੋਕ ਲਾਗੇ ਜਾ ਕੇ ਪੜਤਾਲ ਕਰਨ ਦਾ ਸਾਹਸ ਵੀ ਨਹੀਂ ਕਰ ਸਕਦੇ।

ਜਾਦੂਗਰਾਂ, ਮਦਾਰੀਆਂ ਦੇ ਕਰਤਵ ਤੇ ਰੱਬੀ ਅਵਤਾਰ ਕਹਾਉਂਦੇ ਧਰਮ ਗੁਰੂਆਂ ਵੱਲੋਂ ਹਵਾ ਵਿੱਚੋਂ ਚੀਜ਼ਾਂ ਪੈਦਾ ਕਰ ਦੇਣ ਵਰਗੇ ਅਖੌਤੀ ਚਮਤਕਾਰ ਏਹੋ ਨਜ਼ਰੀ ਇਲਿਊਜ਼ਨ ਹਨ। ਸਿਨੇਮਾ ਪਰਦੇ ਉੱਤੇ ਤਸਵੀਰਾਂ ਦਾ ਚਲਣਾ ਫਿਰਨਾ ਨਜ਼ਰੀ ਇਲਿਊਜ਼ਨ ਹੈ ਤੇ ਇਸ

ਦੀ ਪੜਤਾਲ ਕਰਕੇ ਝੂਠ ਵੀ ਫੜਿਆ ਜਾ ਸਕਦਾ ਹੈ। ਜਾਦੂਗਰ ਤੇ ਧਰਮ ਗੁਰੂ ਆਪਣੇ ਚਮਤਕਾਰਾਂ ਦੀ ਪੜਤਾਲ ਕਰਨ ਦੀ ਖੁਲ੍ਹ ਨਹੀਂ ਦਿੰਦੇ। ਜਿੱਥੇ ਕਿਤੇ ਵੀ ਡਾ. ਅਬਰਾਹਮ ਕਾਵੂਰ ਵਰਗੇ ਸਾਹਸੀ ਵਿਗਿਆਨੀਆਂ ਨੇ ਪੜਤਾਲ ਭਾਵੇਂ ਮੱਲੋ-ਮੱਲੀ ਹੀ ਕੀਤੀ ਹੈ-ਇਹ ਲੋਕ ਫਰਾਡ ਸਾਬਤ ਹੋਏ ਹਨ! ਇਸੇ ਤਰ੍ਹਾਂ ਸੁਨਣ ਸੁੰਘਣ ਅਤੇ ਸਪਰਸ਼ ਸੰਬੰਧੀ ਵੀ ਅਸੀਂ ਬੜੀ ਵਾਰ ਨਕਲੀ ਅਨੁਭਵ ਪ੍ਰਾਪਤ ਕਰਦੇ ਹਾਂ।

2. **ਹਲਿਊਸੀਨੇਸ਼ਨ (ਛਾਇਆ ਭਰਮ ਜਾਂ ਛਲਾਵਾ ਭਰਮ)** : ਇੱਕ ਹੋਰ ਨਕਲੀ ਅਨੁਭਵ ਦੀ ਕਿਸਮ ਹੈ ਜੋ ਇਲਿਊਜ਼ਨ ਤੋਂ ਵੱਖਰੇ ਕਾਰਨਾਂ ਤੋਂ ਕਰਕੇ ਪੈਦਾ ਹੁੰਦਾ ਹੈ। ਭਗਤ ਲੋਕਾਂ ਨੂੰ ਬਹੁਤਾ ਕਰਕੇ ਹਲਿਊਸੀਨੇਸ਼ਨ ਹੀ ਪ੍ਰਾਪਤ ਹੁੰਦਾ ਹੈ ਮਨੋਵਿਗਿਆਨ ਵਿੱਚ ਇਹ ਨਾਮ ਉਸ ਨਕਲੀ ਅਨੁਭਵ ਨੂੰ ਦਿੱਤਾ ਜਾਂਦਾ ਹੈ, ਜੋ ਸਰੀਰਕ, ਰਸਾਇਣਕ, ਜੀਵ ਵਿਗਿਆਨਕ ਅਤੇ ਮਨੋਵਿਗਿਆਨਕ ਕਾਰਣਾਂ ਕਰਕ ਦਿਮਾਗੀ ਕਿਰਿਆਵਾਂ ਵਿੱਚ ਆਉਂਦੇ ਕੁਢੱਬੇ ਪਣ ਵਜੋਂ ਹੋਂਦ ਵਿੱਚ ਆਉਂਦਾ ਹੈ। ਇਹ ਤਾਂ ਉੱਪਰ ਦੱਸਿਆ ਹੀ ਜਾ ਚੁੱਕਾ ਹੈ ਕਿ ਅਨੁਭਵ ਬਣਨ ਵਾਲਾ ਹਰ ਇੰਦ੍ਰਿਆਈ ਆਵੇਸ਼ ਹਰ ਨਸ ਤੰਤੂ ਦੇ ਸਿਰੇ (ਨਿਊਰੋਨ) ਤੋਂ ਸਿਨੈਪਸਿਜ਼ ਵਿੱਚ ਟਪਕਣ ਵਾਲੇ ਇੱਕ ਵਿਸ਼ੇਸ਼ ਰਸਾਇਣੀ ਤਰਲ ਦੇ ਰੂਪ ਵਿੱਚ ਤੰਤੂ ਤੋਂ ਤੰਤੂ ਤੱਕ ਯਾਤਰਾ ਕੀਤਾ ਜਾਂਦਾ ਹੈ ਅਤੇ ਇਉਂ ਦਿਮਾਗ ਵਿੱਚ ਹਰ ਸੰਵੇਦਨਾ ਇੱਕ ਵੱਖਰੀ ਕਿਸਮ ਦੇ ਗਿਲਟੀ ਰਸ ਨਾਲ ਹੋਈ ਰਸਾਇਣਕ ਕ੍ਰਿਆ ਦਾ ਹੀ ਸਿੱਟਾ ਹੁੰਦੀ ਹੈ। ਡਰ, ਉਦਾਸੀ, ਨੀਂਦ, ਭੁੱਖ, ਝੁੰਜਲਾਹਟ, ਵਿਸ਼ਾਦ, ਵੈਰਾਗ, ਆਨੰਦ, ਪਿਆਰ, ਕਾਮਵੇਗ, ਚਿੰਤਾ, ਉਤੇਜਨਾ, ਨਫਰਤ, ਅਪਣੱਤ ਆਦਿ ਹਰੇਕ ਮਨੋ-ਦਸ਼ਾ ਨੂੰ ਉਪਜਾਉਣ ਵਾਲੀ ਬਿਜਲੀ ਤਰੰਗ ਲਈ ਆਪਣਾ ਵੱਖਰੀ ਤਰ੍ਹਾਂ ਦਾ ਗਿਲਟੀ ਰਸ ਅਤੇ ਰਸਾਇਣੀ ਅਮਲ ਹੈ। ਹਲਿਊਸੀਨੇਸ਼ਨ ਦਿਮਾਗ ਦਾ ਉਹ ਕੁਢੱਬ ਜਾਂ ਵਿਗਾੜ (ਐਬਨਾਰਮਲਟੀ) ਹੈ, ਜਿਸ ਵਿੱਚ ਬਾਹਰਮੁਖੀ ਸੱਚੇ ਅਨੁਭਵ ਤੋਂ ਬਗੈਰ ਹੀ (ਕਿਸੇ ਨਕਲੀ ਢੰਗ ਨਾਲ) ਕਿਸੇ ਭਾਵ-ਵਿਸ਼ੇਸ਼ ਨਾਲ ਸਬੰਧਤ ਗਿਲਟੀ ਰਸ ਨੂੰ ਸੰਚਾਰਤ ਕਰ ਲਿਆ ਜਾਂਦਾ ਹੈ। ਅਰਥਾਤ ਤੁਸੀਂ ਭੁੱਖ ਜਾਂ ਅਨੰਦ ਦੀ ਦਸ਼ਾ ਵਿੱਚ ਨਾ ਵੀ ਹੋਵੋ ਪਰ ਭੁੱਖ ਜਾਂ ਅਨੰਦ ਦੀ ਸੂਚਨਾ ਸੰਚਾਰਨ ਵਾਲਾ ਗਿਲਟੀ ਰਸ ਸੰਚਾਰਤ ਕਰ ਦਿੱਤਾ ਜਾਵੇ। ਤਦ ਤੁਸੀਂ ਖੋਹ ਪੈਂਦੀ ਜਾਂ ਅਨੰਦ ਦਾ ਹੜ੍ਹ ਆਉਂਦਾ ਮਹਿਸੂਸ ਕਰਨ ਲੱਗੋਗੇ। ਸਵਿਟਰਜ਼ਰਲੈਂਡ ਦੇ ਡਾਕਟਰ ਵਾਲਟਰ ਹੈੱਸ, ਯੇਲ ਯੂਨੀਵਰਸਿਟੀ ਦੇ ਡਾ. ਜੇ. ਡੇਲਗਡੋ, ਮਿਸ਼ੀਗਨ ਯੂਨੀ. ਦੇ ਜੇਮਜ਼ ਓਲਡਜ ਆਦਿ ਅਨੇਕਾਂ ਵਿਗਿਆਨੀ ਲੱਗਭੱਗ ਹਰੇਕ ਤਰ੍ਹਾਂ ਦੀ ਸੰਵੇਦਨਾ ਲਹਿਰ ਨਕਲੀ ਢੰਗ ਨਾਲ ਉਪਜਾ ਚੁੱਕੇ ਹਨ, ਬਿਜਲੀ ਧਰਾਵਾਂ ਰਾਹੀਂ ਦਿਮਾਗੀ ਕੰਟਰੋਲ ਨੂੰ ਵੱਖ ਵੱਖ ਤਰ੍ਹਾਂ ਪ੍ਰਭਾਵਤ ਕਰਕੇ। ਇਹ ਅਨੁਭਵ ਬਿਲਕੁਲ ਅਸਲੀ ਤੇ ਸੱਚੇ ਵਰਗਾ ਹੀ ਆਉਂਦਾ

ਹੈ। ਹਿਪਨੋਟਿਜ਼ਮ ਇਸੇ ਵਿਧੀ 'ਚੋਂ ਕੱਢਿਆ ਗਿਆ ਹੈ। ਹਲਿਊਸੀਨੇਸ਼ਨ ਸਬੰਧੀ ਨਕਲੀ ਸੰਦੇਸ਼ ਨੂੰ ਸੰਚਾਰਣ ਦੇ ਚਾਰ ਮੁੱਖ ਢੰਗ ਹਨ।

**(A) Rythmical Sensory Stimulation :** ਇਹ ਢੰਗ ਨਿਯਮਤ ਤਾਲ ਅਤੇ ਥਰਥਰੀ ਰਾਹੀਂ ਸਰੀਰ ਨੂੰ ਰਉਂ ਵਿੱਚ ਵਹਾ ਕੇ ਵਿਸ਼ੇਸ਼ ਗਿਲਟੀ ਰਸ ਸੰਚਾਰਤ ਕਰਨ ਦਾ ਹੈ। ਢੋਲਕ ਵੱਜਣ, ਤਾਲ ਬੱਧ ਤਾੜੀਆਂ, ਸੁਰਬੱਧ ਉਚਾਰਣ, ਇਕ ਸੁਰ ਹੋ ਕੇ ਗਾਉਣ, ਕਵਿਤਾ-ਮੰਤਰ ਉਚਾਰਣ, ਚੀਖ ਚਿਲਾ ਕੇ ਨਾਹਰੇ, ਜੈ ਕਾਰੇ ਗੁੰਜਾਉਣ, ਨੱਚਣ, ਸਰੀਰ ਥਾਪੜਣ, ਲਗਾਤਾਰ ਥੋੜ੍ਹੇ ਥੋੜ੍ਹੇ ਵਕਫੇ ਬਾਅਦ ਅੱਖਾਂ ਵਿੱਚ ਚਾਨਣ-ਹਨੇਰਾ ਸੁੱਟਣ, ਚਮਕੀਲੀ ਲਾਟ ਬਲੌਰਾਂ ਜਾਂ ਚਿੱਟੇ ਥਾਂ ਉੱਤੇ ਕਾਲੇ ਧੱਬਿਆਂ ਨੂੰ ਇੱਕ ਟੱਕ ਨਿਹਾਰਨ ਆਦਿ ਤਕਨੀਕਾਂ ਨਾਲ ਹਲਿਊਸੀਨੇਟਰੀ ਅਨੁਭਵ ਪ੍ਰਾਪਤ ਕਰ ਲਏ ਜਾਂਦੇ ਹਨ। ਕਈ ਵਾਰ ਜਗਰਾਤਿਆਂ ਵਿੱਚ ਭੇਟਾਂ ਭਜਨ ਗਾਇਣ ਸਮੇਂ ਜੇ ਮਾਤਾ ਦੇ ਭਗਤ ਜਾਂ ਸਰੋਤੇ 'ਪੌਣ' ਵਿੱਚ ਆ ਕੇ ਸਿਰ ਮਾਰ ਮਾਰ 'ਖੇਡਣ' ਲੱਗ ਜਾਂਦੇ ਹਨ ਤਾਂ ਉਸਦਾ ਕਾਰਣ ਇਹੋ ਹਲਿਊਸੀਨੇਟਰੀ ਅਨੁਭਵ ਹੁੰਦਾ ਹੈ। ਜੋ ਕਿ ਤਾੜੀਆਂ, ਖੜਤਾਲਾਂ, ਛੈਣਿਆਂ ਦੇ ਲਗਾਤਾਰ ਤੇ ਬੱਝਵੇਂ ਛਣਕਾਟੇ, ਹਰਮੋਨੀਅਮ ਦੀ ਤਾਲ ਅਤੇ ਭਜਨੀਕਾਂ ਦੇ ਸੁਰਬੱਧ ਉਚਾਰਣ ਆਦਿ ਦੇ ਮਿਲਵੇਂ ਪ੍ਰਭਾਵ ਤੋਂ ਪੈਦਾ ਹੋਇਆ ਹੁੰਦਾ ਹੈ। ਗੁਰਦੁਆਰਿਆਂ, ਮੰਦਰਾਂ ਵਿੱਚ ਕੀਰਤਨ ਸੁਣਦਿਆਂ ਕਈਆਂ ਨੂੰ ਜੋ ਰਹੱਸਮਈ ਆਨੰਦ ਦੀ ਅਨੁਭੂਤੀ ਹੁੰਦੀ ਹੈ, ਉਹ ਵੀ ਤਾਲ-ਥਰਥਰੀ ਕ੍ਰਿਆ ਵਜੋਂ ਪ੍ਰਾਪਤ ਹਲਿਊਸੀਨੇਸ਼ਨ ਹੀ ਹੈ। ਜਾਪ ਕਰਦਿਆਂ ਵਜਦ ਵਿੱਚ ਆ ਕੇ ਬੁੜ੍ਹਕਣ ਵਾਲੇ ਭਗਤ ਵੀ ਇਸੇ ਨਕਲੀ ਅਨੁਭਵ ਦੇ ਸ਼ਿਕਾਰ ਹੁੰਦੇ ਹਨ।

**(B) Chemical Stimulation**: ਭਾਵ ਰਸਾਇਣਾਂ ਦੀ ਸਹਾਇਤਾ ਰਾਹੀਂ ਆਵੇਸ਼ ਪੈਦਾ ਕਰਨਾ। ਰਸਾਇਣੀ ਅਮਲਾਂ ਰਾਹੀਂ ਹਲਿਊਸੀਨੇਸ਼ਨ ਮਨੁੱਖ ਚਿਰਾਂ ਤੋਂ ਪ੍ਰਾਪਤ ਕਰਦਾ ਆਇਆ ਹੈ। ਭੰਗ, ਸੁਲਫਾ, ਗਾਂਜਾ, ਚਰਸ, ਅਫੀਮ ਅਤੇ ਧਤੂਰਾ ਆਦਿ ਰਸਾਇਣਾਂ ਦੀ ਕ੍ਰਿਆ ਨਾਲ ਨਕਲੀ ਅਨੁਭਵਾਂ ਦੇ ਗਿਲਟੀ ਰਸ ਸੰਚਾਰਤ ਹੋ ਜਾਂਦੇ ਹਨ। ਭਗਤਾਂ ਦੇ ਕਈ ਫਿਰਕੇ ਇਸ ਵਿਧੀ ਨਾਲ ਹਲਿਊਸੀਨੇਟਰੀ ਅਵਸਥਾ ਪ੍ਰਾਪਤ ਕਰਦੇ ਆਏ ਹਨ। ਮਦਰਾਸ ਦਾ ਬਲਾਗੀ ਮੰਦਰ ਭਾਰਤੀ ਹਿੰਦੂਆਂ ਦਾ ਇੱਕ ਪ੍ਰਸਿੱਧ ਪੂਜਾ ਕੇਂਦਰ ਰਿਹਾ ਹੈ। ਮਸ਼ਹੂਰ ਸੀ ਕਿ ਦਰਸ਼ਨਾਂ ਨੂੰ ਆਉਂਦੇ ਸ਼ਰਧਾਲੂ ਭਗਤ ਇਸ ਮੰਦਰ ਵਿੱਚ ਜਾ ਕੇ ਕਿਸੇ ਅਕਹਿ ਅਨੰਦ ਨੂੰ ਪਹੁੰਚਦੇ ਸਨ। ਪਰ ਅਨੰਦ ਵਾਪਰਨ ਦੀ ਅਸਲੀ ਵਜ੍ਹਾ ਬੜੀ ਦੇਰ ਬਾਦ ਸਾਹਮਣ ਆਈ ਜਦੋਂ 7 ਮਈ 1963 ਨੂੰ ਮੰਦਰ ਦੇ ਮੁੱਖ ਪੁਜਾਰੀ ਕੋਲੋਂ ਪੁਲਸ ਨੇ ਛਾਪਾ ਮਾਰ ਕੇ ਵੱਡੀ ਮਾਤਰਾ ਵਿੱਚ ਗਾਂਜਾ ਫੜਿਆ। ਪੁੱਛ ਗਿੱਛ ਸਮੇਂ ਪੁਜਾਰੀ ਨੇ ਮੰਨਿਆ ਕਿ ਉਹ ਗਾਂਜੇ ਨੂੰ ਪ੍ਰਸ਼ਾਦ ਵਿੱਚ ਮਿਲਾ

ਕੇ ਸੰਗਤਾਂ ਨੂੰ ਛਕਾਇਆ ਕਰਦਾ ਸੀ ਅਤੇ ਭਗਤ ਅਲੌਕਿਕ 'ਪਵਿੱਤਰ ਆਨੰਦ' ਦੀ ਅਵਸਥਾ ਵਿੱਚ ਰੁੜ੍ਹ ਜਾਂਦੇ ਸਨ। ਇਸੇ ਤਰ੍ਹਾਂ ਧਾਰਮਕ ਸਥਾਨਾਂ ਵਿੱਚ ਧੂਫਾਂ ਅਤੇ ਧੂਣੀਆਂ ਆਦਿ ਸੁਗੰਧੀਆਂ ਵੀ ਹਲਿਊਸੀਨੇਸ਼ਨ ਪ੍ਰਭਾਵ ਉਪਜਾਉਂਦੀਆਂ ਹਨ। ਹੁਣੇ ਜਿਹੇ ਵਿਗਿਆਨੀਆਂ ਨੇ ਭਗਤੀ ਗੋਲੀਆਂ ਵੀ ਤਿਆਰ ਕਰ ਲਈਆਂ ਹਨ। ਇਹ ਗੋਲੀਆਂ ਦਿਮਾਗੀ ਬੂਸਟਰ ਦਾ ਕੰਮ ਦਿੰਦੀਆਂ ਸਨ ਲਾਈਸਰਜਿਕ, ਏਸਿਡ, ਮਾਰਜੁਆਨਾ, ਹੀਰੋਇਨ ਮੈਸਕਾਲਾਈਨ, ਐਲ. ਐਸ. ਡੀ, ਡਿਥਾਲਾਮਾਈਡ ਕਿਸਮ ਦੀਆਂ ਦਵਾਈਆਂ ਦਿਮਾਗ ਨੂੰ ਉਤੇਜਿਤ, ਤੀਬਰ ਅਤੇ ਵਧੇਰੇ ਸਰਗਰਮ ਕਰਦੀਆਂ ਹਨ। ਜਦ ਕਿ Legerctil, Librium, Valium, Mlilltown, Amital Iodium ਆਦਿ ਦਵਾਈਆਂ ਮਨ ਨੂੰ ਸ਼ਾਂਤ, ਇਕਾਗਰ ਅਤੇ ਗਹਿਰੇ ਆਨੰਦ ਦੀ ਅਵਸਥਾ ਵਿੱਚ ਲੈ ਜਾਂਦੀਆਂ ਹਨ। ਡਾ. ਅਲਬਰਟ ਹੌਫਮੈਨ ਨੇ ਖੁਦ ਐਲ. ਐਸ. ਡੀ. ਦੀ ਨਿਗੂਣੀ ਮਾਤਰਾ ਸੇਵਨ ਕਰਨ ਪਿੱਛੋਂ ਆਪਣਾ ਅਨੁਭਵ ਇਉਂ ਦੱਸਿਆ ਹੈ, "ਮੈਂ ਆਪਣੀ ਆਤਮਾ ਨੂੰ ਸਰੀਰ ਵਿੱਚੋਂ ਬਾਹਰ ਨਿਕਲਦੀ ਦੇਖਿਆ। ਮੇਰੀ ਆਤਮਾ ਪ੍ਰਕਾਸ਼ ਵਿੱਚ ਤੈਰਦੀ ਪਈ ਸੀ ਤੇ ਮੈਂ ਆਪਣੇ ਮੁਰਦਾ ਜਿਸਮ ਨੂੰ ਦੇਖਕੇ ਚੀਕਾਂ ਮਾਰ ਰਿਹਾ ਸਾਂ।" ਐਲ. ਐਸ. ਡੀ. ਦੇ ਇੱਕੋ ਕਿਣਕੇ ਦਾ ਕੇਵਲ ਦੱਸ ਲੱਖਵਾਂ ਭਾਗ ਹੀ ਮਨੁੱਖੀ ਦਿਮਾਗ ਵਿੱਚ ਇੱਕ ਰੁਮਾਂਚਿਕ ਰਹੱਸ ਦੀ ਹਲਿਊਸੀਨੇਸ਼ਨ ਉਪਜਾ ਸਕਦਾ ਹੈ ਜਿਸ ਨੂੰ ਧਾਰਮਕ ਬੋਲੀ ਵਿੱਚ ਰੂਹਾਨੀ ਦਰ ਕਿਹਾ ਜਾਂਦਾ ਹੈ।

**(C) Biological Stimuli**: ਸਰੀਰ ਅੰਦਰਲੇ ਬਾਇਆਲੋਜੀਕਲ ਸੰਤੁਲਨ ਵਿੱਚ ਗੜਬੜੀ ਕਾਰਨ ਰਓਂ ਵਿਸ਼ੇਸ਼ ਦਾ ਪੈਦਾ ਹੋਣਾ। ਕਨਾਡਾ ਦੇ ਵਿਗਿਆਨੀਆਂ ਪ੍ਰੋ. ਅਰਲੈਂਡੋ ਮਿੱਲਰ ਅਤੇ ਐਲਿਨ ਫਿਸਰ ਨੇ ਖੋਜ ਕੀਤੀ ਹੈ ਕਿ ਮਨੁੱਖੀ ਵਿਉਹਾਰ ਦੇ ਕੁੱਝ ਵਿਸ਼ੇਸ਼ ਕੁਢੰਗੇ ਰੂਪ ਸਰੀਰ ਅੰਦਰਲੇ ਕ੍ਰੋਮੋਸੋਮਲ ਕੁਢੰਗ ਵਜੋਂ ਹੋਂਦ ਵਿੱਚ ਆਇਆ ਕਰਦੇ ਹਨ। ਉਹਨਾਂ ਪਤਾ ਲਾਇਆ ਹੈ ਕਿ ਜਿਨ੍ਹਾਂ ਵਿਅਕਤੀਆਂ ਉੱਤੇ ਸਦਾ ਬੇਕਾਰਨ ਹੀ ਉਦਾਸੀ, ਵਿਸ਼ਾਦ ਜਾਂ ਵੈਰਾਗ ਆਦਿ ਭਾਰੂ ਰਹਿੰਦੇ ਹਨ, ਉਹਨਾਂ ਵਿੱਚ 22 ਜੋੜੇ XX ਕ੍ਰੋਮੋਸੋਮਜ਼ ਦੇ ਅਤੇ ਤੇਈਵਾਂ XYY ਕ੍ਰੋਮੋਸੋਮਜ਼ ਦਾ ਹੁੰਦਾ ਹੈ। ਜਦ ਕਿ ਸਾਧਾਰਣ ਤੰਦਰੁਸਤ ਮਨੁੱਖ ਵਿੱਚ 22 ਜੋੜੇ XX ਕ੍ਰੋਮੋਸੋਮਜ਼ ਤੇ ਤੇਈਵਾਂ XY ਦਾ ਹੁੰਦਾ ਹੈ। ਇਸੇ ਤਰ੍ਹਾਂ ਵਿਟਾਮਨਾਂ ਅਤੇ ਐਨਜ਼ਾਈਮਾਂ ਦੀ ਘਾਟ ਵੀ ਮਨੁੱਖਾਂ ਵਿੱਚ ਮਾਨਸਿਕ ਭਟਕਣ ਤੇ ਅਸ਼ਾਂਤੀ ਦਾ ਸਬੱਬ ਬਣਦੀ ਹੈ। ਵਿਟਾਮਿਨ B1 (Vitamin B1) ਦੀ ਘਾਟ ਨਾਲ ਹੋਣ ਵਾਲੇ ਬੇਰੀ ਬੇਰੀ ਰੋਗ ਵਿੱਚ ਵੀ ਪਾਗਲਾਂ (ਕਈ ਹਾਲਤਾਂ ਵਿੱਚ ਜਿਨ੍ਹਾਂ ਨੂੰ ਮੌਜੀ ਫੱਕਰ ਜਾਂ ਧੁਰੋਂ ਆਉਂਦੇ ਊਲਜਲੂਲ ਇਲਹਾਮ ਕਰਨ ਵਾਲਿਆਂ ਵਜੋਂ ਜਾਣਿਆ ਜਾਂਦਾ ਹੈ) ਵਾਲਾ ਵਿਓਹਾਰ ਖਾਸ ਲੱਛਣ ਹੈ। Pellagra ਦੇ ਰੋਗੀ ਵੀ

ਰੂਹਾਨੀ ਸ਼ਾਂਤੀ ਲਈ ਭਟਕਿਆ ਕਰਦੇ ਹਨ, ਜਦ ਕਿ ਅਸਲ ਵਿੱਚ ਲੋੜ ਉਹਨਾਂ ਨੂੰ ਵਿਟਾਮਨਾਂ ਤੇ Nicotinic acid ਦੀ ਹੁੰਦੀ ਹੈ। ਇੰਝ ਹੀ ਵਿਟਾਮਨਾਂ ਤੇ ਐਨਜ਼ਾਈਮਾਂ ਦੀ ਘਾਟ ਤੋਂ ਕੁਝ ਕੁ ਹਾਰਮੋਨਾਂ ਦਾ ਅਸੰਤੁਲਨ ਵੀ ਕਈਆਂ ਨੂੰ ਰੂਹਾਂ ਪੀਰਾਂ, ਬਾਬਿਆਂ ਜਾਂ ਜਿੰਨਾਂ ਦੇ ਦਰਸ਼ਨ ਕਰਵਾ ਦਿੰਦਾ ਹੈ। ਅਜਿਹੇ ਲੋਕ ਜਿਨ੍ਹਾਂ ਨੇ Parathyroid ਗਲੈਂਡ ਵਿੱਚੋਂ ਨਿਕਲਣ ਵਾਲੇ ਹਾਰਮੋਨ Parathyroxine ਦੀ ਸਪਲਾਈ ਘੱਟ ਹੋਵੇ, ਉਹ ਸੱਜਣ ਬਹੁਤਾ ਕਰਕੇ ਪ੍ਰਮਾਤਮਾ, ਗੁਰੂਆਂ ਅਵਤਾਰਾਂ ਅਤੇ ਦੇਵੀ ਦੇਵਤਿਆਂ ਦੇ ਦਰਸ਼ਨਾਂ ਦਾ ਸ਼ਿਕਾਰ ਹੋਇਆ ਕਰਦੇ ਹਨ। ਇਸ ਤਰ੍ਹਾਂ ਦੇ ਅਨੇਕਾਂ ਰੋਗੀ ਜਿਨ੍ਹਾਂ ਨੂੰ ਮਰ ਚੁੱਕੇ ਬੰਦਿਆਂ ਦੇ ਦੀਦਾਰ ਹੁੰਦੇ ਰਹਿੰਦੇ ਹਨ ਅਤੇ ਉਨ੍ਹਾਂ ਨਾਲ ਸਿੱਧੀ ਗੱਲਬਾਤ ਵੀ ਕਰਨ ਦਾ ਦਾਅਵਾ ਕਰਦੇ ਹਨ ਉਨ੍ਹਾਂ ਰੋਗੀਆਂ ਨੂੰ ਕੈਲਸ਼ੀਅਮ ਦੀ ਵਧੇਰੇ ਮਾਤਰਾ ਦੇਣ ਨਾਲ ਰੂਹਾਂ ਦੇ ਦਰਸ਼ਨ ਤੇ ਸੰਵਾਦ ਹੋਣੋਂ ਹਟ ਜਾਂਦੇ ਹਨ।

(**D) Psychological Stimuli**: ਮਨੋਵਿਗਿਆਨ ਦਾ ਆਮ ਜਾਣਿਆ ਜਾਂਦਾ ਤੱਥ ਹੈ ਕਿ ਮਨੁੱਖੀ ਮਨ ਸੁਝਾਵਾਂ ਪ੍ਰਤੀ ਬੜਾ ਸੰਵੇਦਨਸ਼ੀਲ ਤੇ ਗ੍ਰਹਿਣਸ਼ੀਲ ਹੈ। ਸੁਝਾਅ ਅਤੇ ਪ੍ਰੇਰਨਾ ਖੁਦ ਵੱਲੋਂ ਵੀ ਹੋ ਸਕਦੇ ਹਨ, ਕਿਸੇ ਦੂਜੇ ਵੱਲੋਂ ਵੀ। ਬਹੁਤ ਸਾਰੇ ਮਾਨਸਿਕ ਵਿਗਾੜ ਹਿਪਨਾਟਿਜਮ ਰਾਹੀਂ ਠੀਕ ਕੀਤੇ ਜਾ ਸਕਦੇ ਹਨ। ਇਵੇਂ ਹੀ ਬਹੁਤ ਸਾਰੇ ਵਿਗਾੜ ਜਾਂ ਉਲਾਰ ਹਿਪਨਾਟਿਕ ਸੁਝਾਵਾਂ ਰਾਹੀਂ ਮਨ ਵਿੱਚ ਭਰੇ ਵੀ ਜਾ ਸਕਦੇ ਹਨ। ਧਾਰਮਕ ਸਿੱਖਿਆ ਅਤੇ ਜਾਦੂ ਚਮਤਕਾਰਾਂ ਆਦਿ ਦਾ ਜ਼ਿਕਰ ਵਾਲਾ ਸਮਾਜੀ ਵਾਤਾਵਰਣ ਖੁਦ ਹੀ ਧੀਮੀ ਅਤੇ ਲਗਾਤਾਰ ਪ੍ਰਕਿਰਿਆ ਹੈ। ਆਤਮਾਵਾਂ-ਪ੍ਰੇਤਾਂ ਬਾਬੇ ਬਚਪਨ ਤੋਂ ਹੀ ਰੋਚਿਕ ਕਹਾਣੀਆਂ ਬਾਤਾਂ ਸੁਣਦੇ ਆਉਣਾ ਇਨਸਾਨ ਦੀ ਲਗਾਤਾਰ (ਅਤੇ ਖਤਰਨਾਕ) ਬ੍ਰੇਨ ਵਾਸ਼ਿੰਗ ਹੈ। ਚੰਗੇ ਭਲੇ ਬੰਦੇ ਦੇ ਮਨ ਵਿੱਚ ਭਗਤੀ ਜਾਂ ਸਮਾਧੀ ਦਾ ਸੰਕਲਪ ਬਿਠਾਉਂਦੇ ਸਮੇਂ ਗੁਰੂ ਲੋਕਾਂ ਵੱਲੋਂ ਜੋ ਜੋ ਦੈਵੀ ਚੀਜ਼ਾਂ ਦਿਸਣ ਦਾ ਨਕਸ਼ਾ ਬੰਨ੍ਹਿਆ ਜਾਵੇਗਾ-ਹਲਿਊਸੀਨੇਸ਼ਨ ਵਿਚ ਉਹਨੂੰ ਠੀਕ ਉਹੀ ਚੀਜ਼ਾਂ ਉਸੇ ਤਰਤੀਬ ਵਿੱਚ ਦਿਸਣਗੀਆਂ। ਪ੍ਰੇਰਨਾ ਰਾਹੀਂ ਹਲਿਊਸੀਨੇਸ਼ਨ ਦਾ ਦਾਇਰਾ ਬੜਾ ਵਿਸ਼ਾਲ ਹੈ। ਪੂਜਾ ਪਾਠ ਵਿੱਚ ਤਾੜੀ ਲੱਗ ਜਾਣਾ, ਚੇਲਿਆਂ ਦੇ ਬੋਲੇ ਉੱਤੇ ਖੇਲਣ ਲੱਗ ਜਾਣਾ, ਅਰਦਾਸਾਂ-ਸੁੱਖਣਾ ਤੀਰਥ ਅਸਥਾਨ ਤੇ ਧਾਗੇ ਟੂਣੇ ਨਾਲ ਬੀਮਾਰੀ ਤੋਂ ਸਿਹਤਯਾਬ ਹੋ ਜਾਣਾ ਇਹ ਹੋਰ ਕੁਝ ਨਹੀਂ ਕੇਵਲ ਆਟੋ ਜਾਂ ਹੀਟਰੋ ਹਿਪਨਾਸਿਸ ਦਾ ਹੀ ਪ੍ਰਭਾਵ ਹੈ, ਸੁਝਾਵਾਂ ਪ੍ਰਤੀ ਮਨ ਦੀ ਗ੍ਰਹਿਣਸ਼ੀਲਤਾ ਦਾ ਸਿੱਟਾ ਹੈ। ਧਾਰਮਿਕ ਲੋਕਾਂ ਵਿੱਚੋਂ ਬਹੁਤੇ ਤਾਂ ਮਨੋਵਿਗਿਆਨਕ ਉਤੇਜਨਾ ਰਾਹੀਂ ਉਪਜੀ ਹਲਿਊਸੀਨੇਸ਼ਨ ਨੂੰ ਹੀ ਮਾਣਦੇ ਹਨ।

**3. Delusion** (**ਉਧਲ ਭਰਮ ਜਾਂ ਵਰਗਲੇਵਾਂ**)**:** ਆਓ ਹੁਣ ਨਕਲੀ ਅਨੁਭਵਾਂ ਦੀ ਤੀਜੀ ਕਿਸਮ ਡਲਿਊਜ਼ਨ ਵੱਲ ਆਈਏ। **ਡਲਿਊਜ਼ਨ ਮਾਨਸਿਕ ਭੁਲਾਂਦਰਿਆਂ ਦੀ ਸਭ ਤੋਂ**

**ਖ਼ਤਰਨਾਕ ਅਤੇ ਵਿਆਪਕ ਸ਼੍ਰੇਣੀ ਹੈ।** ਇਸ ਦੀਆਂ ਜੜ੍ਹਾਂ ਸਾਡੀ ਸੱਭਿਅਤਾ ਅਤੇ ਸੱਭਿਆਚਾਰ ਵਿੱਚ ਹਨ, ਪੁਰਾਣੇ ਜਾਂਗਲੀ ਸਮਿਆਂ ਤੋਂ ਪੀੜ੍ਹੀ ਦਰ ਪੀੜ੍ਹੀ ਤੁਰੇ ਆਉਂਦੇ ਝੂਠੇ ਵਿਸ਼ਵਾਸ (ਜੋ ਇਨਡਾਕਟਰਾਇਨੇਸ਼ਨ ਵਿੱਚੋਂ ਬਣਦੇ ਹਨ) ਹੀ ਡਲਿਊਜ਼ਨ ਨੂੰ ਜਨਮ ਦਿੰਦੇ ਹਨ। ਭੂਤਾਂ ਜਿੰਨਾਂ, ਦੇਵਾਂ, ਜੋਤਿਸ਼ ਹੱਥ ਰੇਖਾ ਸ਼ਾਸਤਰ, ਬਲੀ ਦੇਣ ਦੀ ਰਸਮ, ਤੀਰਥ ਯਾਤਰਾ, ਜਾਪ, ਮੁਕਤੀ, ਸੁਰਗ-ਨਰਕ, ਪੁਨਰ ਜਨਮ, ਤਿੰਨ ਲੋਕ, ਰੱਬ ਆਦਿ ਬਾਰੇ ਘੜੇ ਜਾ ਚੁੱਕੇ ਵਾਹਯਾਤ ਸੰਕਲਪ ਸੱਭਿਆਚਾਰਕ ਵਿਰਸੇ ਵਿੱਚ ਮਿਲੇ ਹੁੰਦੇ ਹਨ। ਇਨ੍ਹਾਂ ਬੇ-ਸਿਰ ਪੈਰ ਧਾਰਨਾਵਾਂ ਦੀ ਛਾਪ ਕਿਸੇ ਨਾ ਕਿਸੇ ਹੱਦ ਤੱਕ ਹਰੇਕ ਸਮਾਜੀ ਪ੍ਰਾਣੀ ਦੇ ਅਚੇਤ ਮਨ ਵਿੱਚ ਹੋਸ਼ ਸੰਭਾਲਦਿਆਂ ਹੀ ਲੱਗ ਜਾਂਦੀ ਹੈ। ਅਚੇਤ ਮਨ ਦੀ ਉਹ ਛਾਪ ਵਿਉਹਾਰ ਅਤੇ ਸੋਚਾਂ ਵਿੱਚ ਡਲਿਊਜ਼ਨ ਵਜੋਂ ਕ੍ਰਿਆਸ਼ੀਲ ਰਹਿੰਦੀ ਹੈ। ਡਲਿਊਜ਼ਨ ਵਿੱਚੋਂ ਹੀ ਰੂਹਾਨੀ ਸ਼ਾਂਤੀ, ਸਹਿਜ ਅਨੰਦ ਅਤੇ ਮੁਕਤ ਅਵਸਥਾ ਆਦਿ ਦਿਮਾਗੀ ਕੁਢੱਬਾਂ (ਅਬਨਾਰਮਲਟੀਜ਼) ਦਾ ਜਨਮ ਹੁੰਦਾ ਹੈ। ਡਲਿਊਜ਼ਨ ਦੀ ਹੋਂਦ ਕਰਕੇ ਹੀ ਆਦਮੀ ਹਲਿਊਸੀਨੇਸ਼ਨ ਵਿੱਚ ਊਟ-ਪਟਾਂਗ ਅਨੁਭਵ ਪ੍ਰਾਪਤ ਕਰਦਾ ਹੈ। ਇਉਂ ਸਮਝੋ ਕਿ ਡਲਿਊਜ਼ਨ ਤਾਂ 'ਅੰਦਰ ਦੀ ਯਾਤਰਾ' ਦਾ ਸੰਕਲਪ ਦਿੰਦਾ ਹੈ ਅਤੇ ਅੱਗੋਂ ਹਲਿਊਸੀਨੇਸ਼ਨ ਮਨੁੱਖ ਨੂੰ ਉਸ ਯਾਤਰਾ ਦੇ ਨਕਲੀ ਅਨੁਭਵ ਕਰਾਉਂਦਾ ਹੈ। ਡਲਿਊਜ਼ਨ ਕਾਰਨ ਹੀ ਕਈ ਵਾਰ ਬੜੇ ਸੱਚੇ ਸੁੱਚੇ ਬੰਦੇ ਵੀ ਆਪਣਾ 'ਅੰਦਰਲਾ ਦੁਆਰ ਖੁਲ੍ਹਣ' ਦਾ ਅਨੁਭਵ ਬਿਆਨ ਕਰਦੇ ਪਾਏ ਜਾਂਦੇ ਹਨ। ਅਸਲ ਵਿੱਚ ਉਹ ਝੂਠ ਤਾਂ ਬੋਲ ਨਹੀਂ ਰਹੇ ਹੁੰਦੇ, ਕਿਉਂਕਿ ਅੰਤਰਮੁਖੀ ਅਨੁਭਵ ਤਾਂ ਉਨ੍ਹਾਂ ਸੱਚ ਮੁੱਚ ਮਾਣਿਆ ਹੁੰਦਾ ਹੈ। ਗੜਬੜ ਬੱਸ ਇਹ ਹੁੰਦੀ ਹੈ ਕਿ ਅਜਿਹੇ ਸੱਜਣ ਇਹ ਨਹੀਂ ਜਾਣਦੇ ਹੁੰਦੇ ਕਿ ਅੰਤਰਮੁਖੀ ਅਨੁਭਵ ਨਕਲੀ ਜਾਂ ਭੁਲਾਂਦਰੇ ਵੀ ਹੋ ਸਕਦੇ ਹਨ। ਵਾਸਤਵ ਵਿੱਚ ਨਾ ਤਾਂ ਉਨ੍ਹਾਂ ਨੂੰ ਕੋਈ ਮਿਲਿਆ ਹੀ ਹੁੰਦਾ ਹੈ, ਨਾ ਦਰਸ਼ਨ ਜਾਂ ਆਹਮੋ ਸਾਹਮਣੇ ਹੋਇਆ ਹੁੰਦਾ ਹੈ। ਉਨ੍ਹਾਂ ਹਕੀਕਤ ਵਿੱਚ ਜੋ ਕੀਤਾ ਹੁੰਦਾ ਹੈ-ਉਹ ਸਿਰਫ ਏਨਾ ਹੈ ਕਿ ਜਨਾਬ ਡਲਿਊਜ਼ਨ ਦੀ ਸਵਾਰੀ ਕਰਕੇ ਹਲਿਊਸੀਨੇਸ਼ਨ ਵਿੱਚ ਪ੍ਰਵੇਸ਼ ਕਰ ਆਏ ਹਨ। ਜਿੱਥੇ ਕਿ ਨਸ ਤੰਤੂ ਪ੍ਰਬੰਧ ਵਿੱਚ ਅਸਧਾਰਨਤਾ ਦੇ ਕੁਢੱਬ ਕਾਰਣ ਸੰਦੇਸ਼ ਵਾਹਕ ਰਸਾਇਣ ਦੀ ਅਬਨਾਰਮਲ ਕ੍ਰਿਆ ਤੋਂ ਮਨ ਵਿੱਚ ਨਕਲੀ ਅਨੁਭਵ ਜਨਮ ਲੈਂਦਾ ਹੈ।

**ਸਮੇਂ ਦੀ ਲੋੜ:** ਧਿਆਨ ਲਾਉਂਦੇ ਸਮੇਂ ਸਵਾਸਾਂ ਵਿੱਚ ਸੁਸਤੀ-ਨਤੀਜਨ ਲਹੂ ਵਿੱਚ ਆਕਸੀਜਨ ਦਾ ਘਟਣਾ, ਕਾਰਬਨ ਡਾਈਆਕਸਾਈਡ ਦਾ ਵਧਣਾ-ਕਾਰਬਨ ਡਾਈ. ਦਾ ਪ੍ਰਭਾਵ ਹਲਿਊਸੀਨੇਟਰਾਂ ਦੇ ਤੰਤੂ ਪ੍ਰਬੰਧ ਦੀ ਸਧਾਰਨਤਾ ਵਿੱਚ ਗੜਬੜ। ਸਾਰਾ ਪਵਾੜਾ ਇਸ 'ਗੜਬੜ' ਦਾ ਹੈ, ਭਾਵੇਂ ਕੋਈ ਇਥੋਂ ਤੀਕ ਮੈਂਡਰਿਕਸ ਜਾਂ ਹੀਰੋਇਨ ਦੀ ਗੋਲੀ ਖਾ ਕੇ ਪੁੱਜੇ

ਭਾਵੇਂ ਸਮਾਧੀ ਦੇ ਤੌਰ ਤਰੀਕੇ ਵਰਤ ਕੇ। ਅੱਜ ਮੰਦੇ ਭਾਗੀਂ ਦੇਸ਼ ਵਿੱਚ ਨਸ਼ਿਆਂ ਦੀ ਵਰਤੋਂ ਵੱਧ ਰਹੀ ਹੈ। ਦੂਜੇ ਲੋਕਾਂ ਦੇ ਨਾਲ ਨਾਲ ਧਾਰਮਕ ਫਿਰਕੇ ਵੀ ਨਸ਼ਿਆਂ ਵਿਰੁੱਧ ਆਵਾਜ਼ ਉਠਾ ਰਹੇ ਹਨ (ਲਤੀਫਾ!)। ਕਾਸ਼, ਸਾਡੇ ਦੇਸ਼ ਦੀ ਜੀਵਨ-ਤਰਜ਼ ਵਿਗਿਆਨ ਮੁਖੀ ਹੁੰਦੀ, ਤਾਂ ਜੋ ਪ੍ਰਸ਼ਾਸਨ, ਸਿਆਸੀ ਪਾਰਟੀਆਂ ਅਤੇ ਪ੍ਰੈਸ ਇਹ ਜਾਣ ਸਕਦੇ ਕਿ ਭਗਤੀ ਜਾਂ ਸਮਾਧੀ ਵੀ ਦੂਜਿਆਂ ਨਾਲੋਂ ਵਧੇਰੇ ਖਤਰਨਾਕ, ਦੂਰ-ਪ੍ਰਭਾਵੀ ਅਤੇ ਵਿਕਾਸ ਵਿਰੋਧੀ ਨਸ਼ਾ ਹੈ। ਇਸ ਉੱਤੇ ਸਭ ਤੋਂ ਪਹਿਲਾਂ ਪਾਬੰਦੀ ਲੱਗਣੀ ਚਾਹੀਦੀ ਹੈ।

# ਤੇਰਾ ਕੇਵਡ ਚੀਰਾ

## (ਬ੍ਰਹਿਮੰਡ ਦੇ ਸਰੂਪ ਬਾਰੇ ਖਗੋਲ ਸ਼ਾਸ਼ਤਰੀ ਪਹੁੰਚ)

ਸਾਡੇ ਲੋਕਾਂ ਵਿੱਚ ਬ੍ਰਹਿਮੰਡ ਦੇ ਸਰੂਪ ਬਾਰੇ ਜਾਂ ਤਾਂ ਕੋਈ ਸੋਚ ਹੈ ਹੀ ਨਹੀਂ ਅਤੇ ਜਾਂ ਬੜੀ ਸੀਮਤ ਜਿਹੀ ਹੈ। ਬਜ਼ੁਰਗ ਅਤੇ ਅਨਪੜ੍ਹ ਪੀੜੀ ਦੇ ਬਹੁਤੇ ਲੋਕ ਅਜੇ ਅਸਮਾਨ ਨੂੰ ਧਰਤੀ ਉੱਪਰ ਚੰਦੋਏ ਵਾਂਗ ਤਣਿਆ ਹੋਇਆ ਸਮਝਦੇ ਹਨ, ਅਤੇ ਧਰਤੀ ਨੂੰ ਰੋਟੀ ਦੇ ਆਕਾਰ ਵਾਂਗ ਚਪਟੀ ਸਮਝਦੇ ਹਨ। ਪੜ੍ਹੇ ਲਿਖੇ ਨੌਜਵਾਨ ਜਾਂ ਪੜ੍ਹ ਰਹੇ ਵਿਦਿਆਰਥੀ ਇਸ ਤੋਂ ਜ਼ਰਾ ਵਧੇਰੇ ਜਾਣਦੇ ਹਨ ਕਿ ਧਰਤੀ ਗੋਲ ਹੈ ਅਤੇ ਸੂਰਜ ਦੇ ਗਿਰਦ ਘੁੰਮਦੀ ਹੈ। ਕੁਝ ਕੁ ਵਿਗਿਆਨੀਆਂ ਦੇ ਅਧਿਐਨ ਜ਼ਰਾ ਕੁ ਹੋਰ ਅੱਗੇ ਪਹੁੰਚ ਕੇ ਇਹ ਵੀ ਜਾਣ ਲੈਂਦੇ ਹਨ ਕਿ ਸਾਡੇ ਸੂਰਜ ਵਰਗੇ ਕਈ ਹੋਰ ਵੀ ਸੂਰਜ ਹਨ, ਬੱਸ ਏਦੂੰ ਵੱਧ ਜਾਨਣ ਦੀ ਖਬਰੇ ਕੋਈ ਲੋੜ ਹੀ ਨਹੀਂ ਸਮਝਦਾ ਕਿਉਂਕਿ ਇਹ ਜਾਣਕਾਰੀ ਪੜ੍ਹਨ ਅਤੇ ਪੜ੍ਹਾਉਣ ਦੇ ਸਿਲੇਬਸਾਂ ਵਿੱਚ ਨਹੀਂ ਆਉਂਦੀ ਅਤੇ ਇਸਦੇ ਹੋਣ ਜਾਂ ਨਾ ਹੋਣ ਦਾ ਕੋਈ ਆਰਥਿਕ ਲਾਭ ਨਹੀਂ ਹੁੰਦਾ। ਸਾਡੇ ਅਧਿਆਪਕਾਂ ਅਤੇ ਮਾਪਿਆਂ ਦੇ ਮਨਾਂ ਵਿੱਚ ਗਿਆਨ ਦਾ ਸੰਕਲਪ ਕਮਾਈ ਨਾਲ ਬੱਝਾ ਹੋਇਆ ਹੈ, ਪਰ ਸੱਚ ਇਹ ਹੈ ਕਿ ਗਿਆਨ ਦੀ ਯਾਤਰਾ ਸ਼ੁਰੂ ਹੀ ਖੱਟੀਆਂ ਦੇ ਚੱਕਰਾਂ 'ਚੋਂ ਬਾਹਰ ਆ ਕੇ ਹੁੰਦੀ ਹੈ।

ਮੈਂ ਆਪਣੇ ਵਿਦਿਆਰਥੀ ਕਾਲ ਵਿੱਚ ਕਿਸੇ ਚੋਖੀ ਪੜ੍ਹੀ ਲਿਖੀ ਉਸਤਾਦਨੀ ਤੋਂ ਕਿਸੇ ਲੈਕਚਰ ਵਿਚਾਲੇ ਪੁੱਛ ਬੈਠਾ "ਇਹ ਤਾਂ ਠੀਕ ਹੈ ਕਿ ਚੰਦਰਮਾਂ ਦਾ ਪ੍ਰਕਰਮਾਂ ਪੰਧ 5% ਦੇ ਲੱਗਭੱਗ ਝੁਕਿਆ ਹੋਣ ਕਰਕੇ ਹਰ ਹਰ ਮਹੀਨੇ ਉਹ ਸੂਰਜ ਅਤੇ ਧਰਤੀ ਦੇ ਵਿਚਕਾਰ ਨਹੀਂ ਆ ਸਕਦਾ, ਪਰ ਇਹ ਝੁਕਾਓ ਸੂਰਜੀ ਪ੍ਰਕਰਮਾਂ ਪੰਧ ਉੱਤੇ ਹੈ ਜਾਂ ਧਰਤੀ ਦੀ ਮੱਧ ਰੇਖਾ ਉੱਤੇ" ਮੈਡਮ ਜੀ ਦਾ ਜਵਾਬ ਸੀ ਕਿ "ਅਸੀਂ ਤਾਂ ਸੱਤਵੀਂ ਅੱਠਵੀਂ ਜਮਾਤ ਤੋਂ ਲੈ ਕੇ ਐਮ. ਏ. ਤੱਕ ਇਸ ਝੁਕਾਓ ਬਾਰੇ ਹੀ ਪੜ੍ਹਦੇ ਆਏ ਹਾ, ਇਹ ਗੱਲ ਤਾਂ ਕਦੇ ਨਾ ਕਿਸੇ ਦੱਸੀ ਏ ਨਾ ਪੜ੍ਹੀ ਜਾਂ ਸੋਚੀ ਹੀ ਹੈ" ਗੱਲ ਤਾਂ ਬੜੀ ਸਾਧਾਰਣ ਸੀ ਪਰ ਇਸ ਤੋਂ ਗਿਆਨ ਬਾਰੇ ਕਾਰੋਬਾਰੀ ਵਤੀਰਾ ਜ਼ਰੂਰ ਨਜ਼ਰ ਆ ਜਾਂਦਾ ਹੈ। ਆਓ ਹੁਣ ਤੁਹਾਨੂੰ ਵੀ ਸਵਾਲ ਪਾਈਏ ਅਤੇ ਤੁਸੀਂ ਆਪਣੀ ਸਥਿਤੀ ਪੜਤਾਲੋ ਪਰ ਕਿਰਪਾ ਕਰਕੇ ਇਸ ਨੂੰ ਟੈਸਟ ਨਾ ਸਮਝ ਲੈਣਾ। ਇਹ ਸਵਾਲ ਕਰਕੇ ਅਸਲ ਵਿੱਚ ਤੁਹਾਡੇ ਦਿਮਾਗ ਨੂੰ ਇਹ ਲੇਖ ਸਮਝਣ ਲਈ ਤਿਆਰ ਕੀਤਾ ਜਾ ਰਿਹਾ ਹੈ।

(ੳ) ਧਰਤੀ ਦਾ ਗੇੜਾ ਸੂਰਜ ਦੁਆਲੇ ਕੁਲ ਕਿੰਨੇ ਸਕਿੰਟਾਂ ਵਿੱਚ ਪੂਰਾ ਹੁੰਦਾ ਹੈ? ਇਹਨਾਂ ਦੇ ਕਿੰਨੇ ਦਿਨ ਘੰਟੇ ਤੇ ਮਿੰਟ ਬਣੇ?

(ਅ) ਧਰਤੀ ਦੀ ਸੂਰਜ ਦੁਆਲੇ ਪ੍ਰਕਰਮਾ ਦਾ ਪੂਰਾ ਗੇੜਾ ਕਿੰਨੇ ਕਿਲੋਮੀਟਰ ਬਣਦਾ ਹੈ ?

(ੲ) ਧਰਤੀ ਦੀ ਧੁਰੀ ਦੁਆਲੇ ਘੁੰਮਣ ਦੀ ਰਫਤਾਰ ਕੀ ਹੈ ? ਅਤੇ ਸੂਰਜੀ ਪ੍ਰਕਰਮਾ ਦੀ ਰਫਤਾਰ ਕੀ ਹੈ ?

(ਸ) ਕੀ ਸੂਰਜ ਵੀ ਧੁਰੀ ਦੁਆਲੇ ਘੁੰਮਦਾ ਹੈ ਅਤੇ ਕੀ ਧਰਤੀ ਵਾਂਗ ਕੋਈ ਪ੍ਰਕਰਮਾ ਵੀ ਕਰਦਾ ਹੈ ? ਜੇ ਹੈ ਤਾਂ ਦੋਵੇਂ ਰਫਤਾਰਾਂ ਕੀ ਹਨ ?

(ਹ) ਸਾਡੇ ਸੂਰਜ ਮੰਡਲ ਦਾ ਬਾਹਰਲਾ ਗ੍ਰਹਿ ਪਲੂਟੋ ਸੂਰਜ ਦੁਆਲੇ ਪੂਰੀ ਪ੍ਰਕਰਮਾ ਲਈ ਲੱਗਭੱਗ 37740048201.716 ਕਿਲੋਮੀਟਰ ਵਾਟ ਕਰਦਾ ਹੈ। ਉਸ ਤੋਂ ਬਾਹਰ ਅੱਗੇ ਵੱਲ ਪੁਲਾੜ ਦੀ ਸ਼ਕਲ ਕਿੰਨੇ Dimensions ਦੀ ਹੋਵੇਗੀ ? ਜਾਂ ਮੁਕਦੀ ਗੱਲ ਪੁਲਾੜ ਦਾ ਜਿਉਮੈਟਰੀਕਲ ਸਰੂਪ ਕਿਹੋ ਜਿਹਾ ਹੈ ?

(ਕ) ਸਾਡਾ ਸੂਰਜ ਸਾਡੀ ਅਕਾਸ਼ ਗੰਗਾ ਦੇ 1,50,000 ਮਿਲੀਅਨ ਸੂਰਜਾਂ ਵਿੱਚੋਂ ਇੱਕ ਹੈ। ਸਾਡੇ ਤੋਂ 500 ਮਿਲੀਅਨ ਚਾਨਣ ਵਰ੍ਹੇ (299792.5×31556925,9747 Km) ਵਿਆਸ ਦੇ ਘੇਰੇ ਵਿੱਚ ਕੋਈ 100 ਮਿਲੀਅਨ ਪ੍ਰਕਾਸ਼ ਗੰਗਾਵਾਂ ਅਜੇ ਤੱਕ ਲੱਭ ਚੁੱਕੀਆਂ ਹਨ। ਇਸ ਘੇਰੇ ਤੋਂ ਅੱਗੇ ਹੋਰ ਵੀ ਅਸੰਖ ਅਕਾਸ਼ ਗੰਗਾਵਾਂ ਹਨ। ਇਹ ਸਭ ਕੁੱਤਖਾਨਾ ਕਿੱਥੋਂ ਕੁ ਤੱਕ ਹੈ ? ਇਸ ਸਵਾਲ ਦਾ ਮੋਟਾ ਅਰਥ ਇਹ ਹੈ ਕਿ ਅਨੰਤ ਸ਼ਬਦ ਭਾਸ਼ਾ ਵਿੱਚ ਤਾਂ ਕਈ ਵਾਰ ਪੜ੍ਹਿਆ ਬੋਲਿਆ ਜਾਂਦਾ ਹੈ, ਪਰ ਅਨੰਤ ਦੇ ਸਰੂਪ ਬਾਰੇ ਤੁਹਾਡੇ ਦਿਮਾਗ ਵਿੱਚ Concrete ਨਕਸ਼ਾ ਕਿਸ ਤਰ੍ਹਾਂ ਦਾ ਬਣਦਾ ਹੈ ?

(ਖ) ਬ੍ਰਹਿਮੰਡ ਵਿੱਚ ਖਿਲਰਿਆ ਫਿਰਦਾ ਇਹ ਜੰਗ ਪੁਲੰਗਾ ਕਿਵੇਂ ਬਣਿਆ ? ਕਿਉਂ ਬਣਿਆ ? ਜੇ ਕਿਸੇ ਨੇ ਬਣਾਇਆ ਹੈ ਤਾਂ ਉਹ ਭਾਈ ਸਾਹਿਬ ਕਿਥੋਂ ਅਤੇ ਕਿਵੇਂ ਬਣੇ ? ਇਹ ਬਨਾਉਣ ਦਾ ਕੀ ਚੱਕਰ ਹੈ ?

ਮੈਂ ਫੇਰ ਕਹਿੰਦਾ ਹਾਂ ਕਿ ਇਹ ਸਵਾਲ ਤੁਹਾਨੂੰ ਡੌਰ ਭੌਰ ਜਾਂ ਹੈਰਾਨ ਕਰਨ ਲਈ ਨਹੀਂ ਕੀਤੇ ਕੇਵਲ ਇਹ ਮਹਿਸੂਸ ਕਰਾਉਣ ਲਈ ਕੀਤੇ ਹਨ ਕਿ ਸਾਨੂੰ ਸਭ ਨੂੰ ਸੋਚ ਅਤੇ ਕਲਪਨਾ ਦੀਆਂ ਕਾਰੋਬਾਰੀ ਸੀਮਾਵਾਂ ਨੇ ਕਿਵੇਂ ਸਮਝ ਬਾਰੇ ਇੱਕ ਨਿੱਕੇ ਜਿਹੇ ਰੱਸੇ ਨਾਲ ਬੰਨ੍ਹਿਆ ਹੋਇਆ ਹੈ। ਸਾਡੀ ਜਗਿਆਸਾ ਕਿੰਨੀ ਸੌੜੀ ਹੈ। ਅਸੀਂ ਉਮਰ ਦੇ ਧੌਲਿਆਂ ਜਾਂ ਡਿਗਰੀਆਂ ਦੇ ਸਰਟੀਫਿਕੇਟਾਂ ਉਹਲੇ ਅਗਿਆਨ ਨੂੰ ਕਿਵੇਂ ਢਕੀ ਬੈਠੇ ਹਾਂ।

ਇਨ੍ਹਾਂ ਸਵਾਲਾਂ ਦੇ ਜਵਾਬ ਬਾਅਦ ਵਿੱਚ ਦਿਆਂਗੇ ਪਹਿਲਾਂ ਤਾਰਾ ਵਿਗਿਆਨ ਵਿੱਚ ਜਾਂ ਖਗੋਲ ਸਾਸ਼ਤਰ ਨੂੰ ਛੋਹੰਦੀਆਂ ਪੰਜਾਬੀ ਵਿੱਚ ਅੱਜ ਤੱਕ ਛਪੀਆਂ ਕਿਤਾਬਾਂ ਜਾਂ ਲੇਖ ਲੜੀਆਂ ਬਾਰੇ ਇੱਕ ਗੱਲ ਕਰ ਲਈਏ, ਅਜਿਹੀਆਂ ਕਿਤਾਬਾਂ ਪੰਜਾਬੀ ਵਿੱਚ ਕੁੱਲ ਸੱਤ–

ਅੱਠ ਹੀ ਹਨ ਅਤੇ ਹਿੰਦੀ ਵਿੱਚ ਦੋ-ਢਾਈ ਦਰਜਨ ਤੱਕ ਹੀ। ਹੁਣ ਹੁੰਦਾ ਕੀ ਹੈ ? ਬ੍ਰਹਿਮੰਡ ਦੂਰੀਆਂ ਜਾਂ ਪਿੰਡ ਅਕਾਰ ਸਾਡੇ ਧਰਤੀ ਵਾਲੇ ਹਿਸਾਬ ਕਿਤਾਬ ਤੋਂ ਕਿਤੇ ਵਿਸ਼ਾਲ ਹੋਇਆ ਕਰਦੇ ਹਨ, ਅਤੇ ਧਰਤੀ ਦੇ ਸਧਾਰਣ ਨਿਹਾਰਕ (Observer) ਲਈ ਇਹ ਕਾਫੀ ਚਕਾਚੌਂਧ ਕਰਨ ਯੋਗ ਹਨ। ਪਰ ਅਫਸੋਸਨਾਕ ਮਾਮਲਾ ਉਦੋਂ ਬਣਦਾ ਹੈ ਜਦ ਇਸ ਵਿਸ਼ੇ ਉੱਤੇ ਲਿਖਣ ਵਾਲਾ ਲਿਖਾਰੀ ਹੀ ਪਹਿਲਾਂ ਖੁਦ ਡੌਰ ਭੌਰ ਹੋ ਕੇ, ਬਾਂ-ਬਾਂ ਕਰਨ ਦੇ ਲਹਿਜ਼ੇ ਵਿੱਚ ਮਿਆਂਕਣ ਲੱਗ ਜਾਂਦਾ ਹੈ। ਜੋ ਨਿਸਚੇ ਹੀ ਗੈਰ ਸਾਇੰਸੀ ਵਿਧੀ ਹੈ। ਬੜਾ ਹੀ ਹਾਸੋਹੀਣਾ ਲਗਦਾ ਹੈ। ਜਦ ਕੋਈ ਲੇਖਕ ਤਾਰਾ ਵਿਗਿਆਨ ਬਾਰੇ ਲਿਖਣ ਤੋਂ ਪਹਿਲਾਂ ਹੀ ਅਕਾਸ਼ੀ ਲੀਲਾ ਦੇ ਬਲਿਹਾਰੇ ਜਾਣ ਲੱਗ ਪਵੇ। ਅਤੇ ਪੁਲਾੜੀ ਵਿਸ਼ਾਲਤਾ ਨੂੰ ਸਮਝਣ ਅਤੇ ਬਿਆਨਣ ਦੀ ਥਾਂ ਆਪਣੀ ਸ਼ਰਧਾ ਹੀ ਪ੍ਰਗਟ ਕਰੀ ਜਾਵੇ। ਭਾਸ਼ਾ ਦਾ ਇਹ ਲਹਿਜ਼ਾ ਕਿਸੇ ਸਾਧੂ ਸੰਤ ਦੀ ਕਵਿਤਾ ਵਿੱਚ ਤਾਂ ਜਾਇਜ਼ ਹੈ ਪਰ ਵਿਗਿਆਨ ਲਿਖਾਰੀ ਦਾ ਇਹ ਅੰਦਾਜ਼ ਤਾਂ ਖਿਮਾਂ ਯੋਗ ਹੀ ਨਹੀਂ। ਇਹ ਨਿਸ਼ਚੇ ਹੀ ਵਿਗਿਆਨਕ ਦ੍ਰਿਸ਼ਟੀਕੋਣ ਦੀ ਘਾਟ ਕਾਰਣ ਵਾਪਰਦਾ ਹੈ। ਅਜਿਹੇ ਲੇਖਕ ਇਹ ਨਹੀਂ ਸੋਚਦੇ ਕਿ ਐਡੀ ਅਨੰਤ ਪ੍ਰਕਿਰਤੀ ਦਾ ਇੱਕ ਅਤਿ ਨਿੱਕਾ ਕਣ (ਮਨੁੱਖ) ਹੀ ਉਸ ਬਾਰੇ ਐਨਾ ਕੁਝ ਜਾਣੀ ਸਮਝੀ ਜਾ ਰਿਹਾ ਹੈ। ਇਹ ਕਿਤੇ ਕੋਈ ਘੱਟ ਚਮਤਕਾਰ ਹੈ। ਅਤੇ ਜੇ ਬ੍ਰਹਿਮੰਡ ਅਨੰਤ ਹੈ ਤਾਂ ਖੋਜ ਵੀ ਅਨੰਤ ਹੀ ਹੈ। ਸੋ ਇਸ ਲੇਖ ਨੂੰ ਚਕਾਚੌਂਧ ਲਹਿਜੇ ਵਿੱਚ ਨਾ ਪੜ੍ਹਿਓ।

ਹੁਣ ਦੁਬਾਰਾ ਸੁਆਲਾਂ ਵੱਲ ਆਈਏ ਧਰਤੀ ਦਾ ਗੇੜਾ 31556925.97 ਸਕਿੰਟਾਂ ਵਿੱਚ ਪੂਰਾ ਹੁੰਦਾ ਹੈ। ਇਸ ਦੇ 365 ਦਿਨ 5 ਘੰਟੇ 47 ਮਿੰਟ ਅਤੇ 49 ਸਕਿੰਟ ਬਣਦੇ ਹਨ। ਧਰਤੀ ਦੀ ਸੂਰਜ ਦੁਆਲੇ ਇੱਕ ਪ੍ਰਕਰਮਾ 939134088 ਕਿਲੋਮੀਟਰ ਦੀ ਹੈ। ਧਰਤੀ ਦੀ ਧੁਰੀ ਦੁਆਲੇ ਘੁੰਮਣ ਦੀ ਰਫਤਾਰ 1680 ਕਿਲੋਮੀਟਰ ਫੀ ਘੰਟਾ ਹੈ, ਅਤੇ ਸੂਰਜ ਦੁਆਲੇ ਪ੍ਰਕਰਮਾ ਦੀ ਰਫਤਾਰ 107136 ਕਿਲੋਮੀਟਰ ਫੀ ਘੰਟਾ ਹੈ। ਸੂਰਜ ਵੀ ਆਪਣੀ ਧੁਰੀ ਦੁਆਲੇ ਘੁੰਮਦਾ ਹੈ। ਆਪਣੀ ਮੱਧ ਰੇਖਾ ਉੱਤੇ ਇਹ 2192832 ਸਕਿੰਟਾਂ ਵਿੱਚ ਪੂਰਾ ਚੱਕਰ ਕੱਟ ਲੈਂਦਾ ਹੈ। ਠੋਸ ਦੀ ਥਾਂ ਗੈਸੀ ਹੋਣ ਕਰਕੇ ਇਸ ਦੀ ਰਫਤਾਰ ਧਰੁਵਾਂ ਲਾਗੇ ਹੌਲੀ ਹੈ। ਉਸ ਭਾਗ ਨੂੰ ਧੁਰੀ ਦੁਆਲੇ ਗੇੜਾ ਪੂਰਾ ਕਰਨ ਲਈ 2851200 ਸਕਿੰਟ ਲੱਗਦੇ ਹਨ। ਅਗਲਾ ਸੁਆਲ ਇਸ ਤੋਂ ਗੁੰਝਲਦਾਰ ਹੈ। ਖੁੱਲ੍ਹੇ ਵਿਸ਼ਵ ਦਾ ਨਕਸ਼ਾ ਕੀ ਹੋਵੇ ? ਅਨੰਤ ਦਾ ਅਰਥ ਅਸੰਖ ਨਾਲੋਂ ਬਹੁਤ ਵੱਖਰਾ ਤੇ ਵਿਸ਼ਾਲ ਹੈ। ਅਸੰਖ ਦਾ ਅਰਥ ਹੈ ਕਿ ਗਿਣਤੀ ਮਿਣਤੀ ਦੀ ਤਾਕਤ ਹੀ ਹੈ ਨਹੀਂ ਉਂਜ ਵਸਤੂ ਸਥਿਤੀ ਗਿਣਤੀ ਮਿਣਤੀ ਵਿੱਚ ਆ ਜ਼ਰੂਰ ਸਕਦੀ ਹੈ, ਅਤੇ ਅਨੰਤ ਦਾ ਭਾਣ ਮਿਣਤੀ ਸਮਰਥਾ ਨਾਲ ਕੋਈ ਲੈਣ ਦੇਣ ਨਹੀਂ ਰੱਖਦਾ। ਜੀਵਨ ਦੀ ਕਾਰੋਬਾਰੀ ਭਾਸ਼ਾ ਕੋਲ ਅਨੰਤ ਦਾ ਕੋਈ ਸੰਕਲਪ ਹੀ ਨਹੀਂ ਹੈ। ਗਣਿਤ ਵਿੱਚ ਅਨੰਤ ਕੇਵਲ ਇੱਕ

ਮਾਨਤਾ ਹੀ ਹੈ। ਇਨਫਿਨਟੀ ਅਰਥਾਤ ਪਤਾ ਹੀ ਨਹੀਂ ਕਿੱਥੋਂ ਤੱਕ। ਇਸ ਵਿੱਚੋਂ ਫਿਰ ਅਨੁਭਵ ਦੀ ਸੀਮਾ ਦੀ ਗੰਧ ਆਉਂਦੀ ਹੈ।

ਅਨੰਤਤਾ ਦਾ ਸਹੀ ਸੰਕਲਪ ਬਣਾਉਣ ਲਈ ਸਾਨੂੰ ਦਰਸ਼ਨ ਦਾ ਸਹਾਰਾ ਲੈਣਾ ਪਵੇਗਾ। ਧਰਤੀ ਅਸਮਾਨ ਵੱਲ ਧਿਆਨ ਕਰਾ ਕੇ ਜੇ ਤੁਹਾਨੂੰ ਪੁੱਛਿਆ ਜਾਵੇ ਕਿ ਸਾਹਮਣੇ ਦਿਸਦਾ ਖਾਲੀ ਥਾਂ (ਖਿਲਾਅ) ਕਿੱਥੋਂ ਤੱਕ ਫੈਲਿਆ ਹੋਇਆ ਹੈ ? (ਉਂਜ ਇਹ ਸਵਾਲ ਵੀ ਪੂਰਾ ਗਲਤ ਹੀ ਹੈ) ਖ਼ਾਲੀ ਥਾਂ ਨੇ ਭਲਾ ਕੀ ਦਿਸਣਾ ਹੋਇਆ, ਫੈਲਿਆ ਹੋਇਆ ਤਾਂ ਪਦਾਰਥ ਹੋ ਸਕਦਾ ਹੈ। ਖਾਲੀ ਥਾਂ ਦੇ ਫੈਲਾਅ ਦਾ ਕੀ ਅਰਥ ? ਤੁਸੀਂ ਆਖੋਗੇ ਕਿ ਚੰਦ ਤੱਕ ਸੂਰਜ ਤਾਰਿਆਂ ਤੱਕ ਫੈਲਿਆ ਦੀਂਹਦਾ ਹੈ। ਚਲੋ ਮੰਨ ਲਿਆ। ਹੁਣ ਫ਼ਰਜ਼ ਕਰੋ ਕਿ ਧਰਤੀ ਨਹੀਂ ਹੈ। ਉਪਰ ਚੰਨ ਤਾਰੇ ਵੀ ਗਾਇਬ ਹਨ। ਹੁਣ ਸੋਚੋ ਕਿ ਖਾਲੀ ਥਾਂ ਕਿੱਥੋਂ ਕੁ ਤੱਕ ਫੈਲਿਆ ਹੋਊ ? ਬੱਸ ! ਬੱਸ !! ਹੁਣ ਤੁਹਾਨੂੰ ਭਾਸ਼ਾ ਦੀ ਟੈਕਨੀਕਲ ਗਲਤੀ ਸਮਝ ਆ ਗਈ ਹੋਣੀ ਏ। ਖਿਲਾਅ ਹੀ ਖਿਲਾਅ। ਹੱਦ ਤਾਂ ਪਦਾਰਥੀ ਅਕਾਰਾਂ ਦੀ ਹੁੰਦੀ ਹੈ। ਖਿਲਾਅ ਦਾ ਕੋਈ ਸਰੂਪ ਹੁੰਦਾ ਹੀ ਨਹੀਂ । ਇਸ ਬਾਰੇ ਤਾਂ ਜਿਹਨੀ ਨਕਸ਼ਾ ਹੀ ਸਾਪੇਖਕ ਹੈ। ਮਨੁੱਖੀ ਮਨ ਸੰਕਲਪਾਂ ਨੂੰ ਆਪਣੇ ਬਾਹਰ-ਮੁਖੀ ਅਨੁਭਵਾਂ ਉੱਤੇ ਅਧਾਰਿਤ ਕਰਕੇ ਬਨਾਉਣ ਦਾ ਹੈ। ਇਸੇ ਲਈ ਅਸੀਂ ਪੁਲਾੜ ਨੂੰ (ਡਾਈਮੈਨਸ਼ਨਜ਼) ਦਿਸ਼ਾਵਾਂ ਵਿੱਚ ਸਮਝਦੇ ਅਤੇ ਕਿਆਸਦੇ ਹਾਂ। ਸੋ ਗਲੈਕਸੀਆਂ ਦੇ ਅਨੰਤ ਪੁਲਾੜ ਵਿੱਚ ਫੈਲੇ ਹੋਣ ਦਾ ਭਾਵ ਏਨਾ ਗੁੰਝਲਦਾਰ ਨਹੀਂ। ਬ੍ਰਹਿਮੰਡ ਵਿੱਚ ਪਦਾਰਥ (ਊਰਜਾ ਜਿਸ ਦਾ ਇੱਕ ਰੂਪ ਹੀ ਹੈ) ਤੇ ਪੁਲਾੜੀ ਖਿਲਾਅ ਦਾ ਤਾਂ ਅਰਥ ਹੀ ਪਦਾਰਥ ਦੀ ਗੈਰ ਹਾਜ਼ਰੀ ਹੈ, ਗੈਰ ਹਾਜ਼ਰੀ ਦਾ ਅਸੀਮ ਜਾਂ ਅਨੰਤ ਹੋਣਾ ਕੋਈ ਚੱਕਰ ਹੀ ਨਹੀਂ। ਅੰਤਮ ਸੁਆਲ ਦਾ ਜੁਆਬ ਦੇਣ ਤੋਂ ਪਹਿਲਾਂ ਇੱਕ ਹੋਰ ਗੱਲ ਜੋ ਅਸੀਂ ਚੌਥੇ ਸਵਾਲ ਦੀ ਪਿੱਛੇ ਭੁਲ ਆਏ ਹਾਂ ਸੂਰਜ ਦੀ ਆਪਣੀ ਕਿਸੇ ਪ੍ਰਕਰਮਾ ਅਤੇ ਉਸਦੀ ਰਫ਼ਤਾਰ ਦੀ ਗੱਲਃ ਸੂਰਜ ਸਾਡੀ ਅਕਾਸ਼ ਗੰਗਾ ਦੀ ਪ੍ਰਕਰਮਾ ਕਰ ਰਿਹਾ ਹੈ। ਗਲੈਕਸੀ ਦੇ ਕੇਂਦਰ ਦੁਆਲੇ ਘੁੰਮ ਕੇ। ਇਸਦੀ ਪ੍ਰਕਰਮਾ ਦੀ ਰਫ਼ਤਾਰ 68400 ਕਿਃ ਮੀਃ ਪ੍ਰਤੀ ਘੰਟਾ ਹੈ, ਅਤੇ ਇਹ ਵੇਗਾ (vega) ਤਾਰੇ ਦੇ ਮਗਰ-ਮਗਰ ਉਸਦਾ ਪਿੱਛਾ ਕਰਨ ਵਾਂਗ ਦੌੜਿਆ ਜਾ ਰਿਹਾ ਹੈ। ਅੱਗੋਂ ਅਕਾਸ਼ ਗੰਗਾ ਵੀ ਖੜ੍ਹੀ ਨਹੀ ਉਹ ਕਿਤੇ ਤੇਜ਼ ਰਫ਼ਤਾਰ ਨਾਲ ਇੱਕ ਪਾਸੇ ਸਾਰੇ ਲਾਮ ਡੋਰੀ ਸਮੇਤ ਭੱਜੀ ਜਾ ਰਹੀ ਹੈ। ਉਸ ਦੀ ਰਫ਼ਤਾਰ ਦਾ ਸਹੀ ਅੰਦਾਜ਼ਾ ਬ੍ਰਹਿਮੰਡ ਦੀ ਸਾਪੇਖਤਾ ਕਾਰਣ ਲਾਉਣਾ ਸੰਭਵ ਨਹੀਂ (ਵੈਸੇ ਅੱਗੇ ਚੱਲ ਕੇ ਆਪਾਂ ਕੋਸ਼ਿਸ਼ ਕਰਦੇ ਹਾਂ) ਏਨਾ ਜ਼ਰੂਰ ਪਤਾ ਲੱਗ ਚੁੱਕਾ ਹੈ ਕਿ ਕੰਨਿਆਂ ਰਾਸ਼ੀ ਦਾ ਤਾਰਾ ਝੁੰਡ (ਸਾਥੋਂ 2 ਕਰੋੜ ਪ੍ਰਕਾਸ਼ ਵਰ੍ਹੇ ਦੂਰ) ਹਰ ਸਕਿੰਟ ਵਿੱਚ ਸਾਡੀ ਅਕਾਸ਼ ਗੰਗਾ ਤੋਂ 1200 ਕਿਃ ਮੀਃ ਦੂਰ ਜਾਈ ਜਾ ਰਿਹਾ ਹੈ, ਅਤੇ ਹਾਈਡਰਾ ਤਾਰਾ ਸਮੂਹ (ਸਾਥੋਂ ਇੱਕ ਅਰਬ ਪ੍ਰਕਾਸ਼ ਵਰ੍ਹੇ ਦੂਰ) ਹਰ ਸਕਿੰਟ ਸਾਡੇ ਤਾਰਾ ਮੰਡਲ ਤੋਂ 61000 ਕਿਲੋਮੀਟਰ ਦੂਰ

ਹੋ ਰਿਹਾ ਹੈ। ਆਸੇ ਪਾਸੇ ਦੀਆਂ ਗਲੈਕਸੀਆਂ ਦੀ ਚਾਲ ਤਾਂ "ਹੱਬਲ" ਦੀ 'ਲਾਲ ਸਰਕਣਾ' ਨਾਲ ਪਤਾ ਚੱਲ ਜਾਂਦੀ ਹੈ। ਅਸੀਂ ਆਪਣੀ ਗਲੈਕਸੀ ਨੂੰ ਇਸ ਤਰ੍ਹਾਂ ਨਹੀਂ ਪੜਤਾਲ ਸਕਦੇ। ਕੀ ਪਤਾ ਇਸ ਤਰ੍ਹਾਂ ਦੂਰ ਹਟਣ ਵਿੱਚ ਸਾਡੀ ਅਕਾਸ਼ ਗੰਗਾ ਕਿੰਨਾ ਕੁ ਹੱਥ ਵਟਾਉਂਦੀ ਹੈ।

ਅੰਤਮ ਗੱਲ ਬ੍ਰਹਿਮੰਡ ਵਿੱਚ ਪਦਾਰਥੀ ਸਰੂਪਾਂ ਦੇ ਆਰੰਭ ਕਰਨ ਦੀ ਸੀ। ਇਸ ਬਾਰੇ ਵੀ ਵਿਆਖਿਆ ਲੋੜੀਂਦੀ ਹੈ। ਇਸ ਨੂੰ ਦੋ ਪੱਖਾਂ ਤੋਂ ਸਮਝਾਂਗੇ। ਵਿਗਿਆਨਕ ਅਤੇ ਦਾਰਸ਼ਨਿਕ ਪੱਖਾਂ ਤੋਂ, ਬ੍ਰਹਿਮੰਡ ਦੀ ਉਤਪਤੀ ਬਾਰੇ ਅੱਜ ਤੱਕ ਵਿਗਿਆਨ ਕੋਲ ਤਿੰਨ ਥਿਊਰੀਆਂ ਹਨ :

(1) ਵਿਕਾਸ ਆਤਮਿਕ ਸਿਧਾਂਤ (Evolutionary Universe)

(2) ਸਟੈਡੀ ਸਟੇਟ ਸਿਧਾਂਤ (Steady State Theory)

(3) ਬਿਜਲਈ ਸਿਧਾਂਤ

ਇਹਨਾਂ ਤਿੰਨਾਂ ਦੀ ਵਿਆਖਿਆ ਤਾਂ ਏਨੀ ਕੁ ਥਾਂ ਵਿੱਚ ਨਹੀਂ ਹੋ ਸਕਦੀ, ਫਿਰ ਵੀ ਬਹੁਤੇ ਪ੍ਰਵਾਨਤ ਵਿਚਾਰ ਅਸੀਂ ਲਿਖਣ ਦੀ ਕੋਸ਼ਿਸ਼ ਕਰ ਰਹੇ ਹਾਂ।

(1) **ਵਿਕਾਸ ਆਤਮਿਕ ਸਿਧਾਂਤ (Evolutionary Universe)**– ਇਹ ਸਿਧਾਂਤ ਲੇਮਾਈਟਰ ਨੇ ਪੇਸ਼ ਕੀਤਾ ਅਤੇ ਗੈਰਵ ਤੇ ਹੋਰ ਵਿਗਿਆਨੀਆਂ ਨੇ ਅੱਗੇ ਲਿਆਂਦਾ। ਇਹ ਅੱਜ ਸਭ ਤੋਂ ਵੱਧ ਮਾਨਤਾ ਪ੍ਰਾਪਤ ਸਿਧਾਂਤ ਹੈ। 1922 ਈ. ਵਿੱਚ ਵਿਗਿਆਨੀ ਫਰਾਈਡਮਨ ਮੇ ਪੇਸ਼ੀਨਗੋਈ ਕੀਤੀ ਸੀ ਕਿ ਬ੍ਰਹਿਮੰਡ ਤੇਜ਼ੀ ਨਾਲ ਫੈਲ ਰਿਹਾ ਹੈ। ਛੇਤੀ ਮਗਰੋਂ ਹੀ ਹੱਬਲ ਨੇ Red Shift (ਲਾਲ ਸਰਕਣਾ) ਦੇ ਸਿਧਾਂਤ ਉੱਤੇ ਤਜ਼ਰਬੇ ਨਾਲ ਬ੍ਰਹਿਮੰਡ ਦਾ ਫੈਲ ਰਹੇ ਹੋਣਾ ਸਾਬਤ ਕਰਕੇ ਦਿਖਾ ਦਿੱਤਾ। ਉਸ ਪ੍ਰਯੋਗ ਰਾਹੀਂ ਪਤਾ ਲੱਗਾ ਕਿ ਹਰ ਤਾਰਾ ਸਮੂਹ ਬਹੁਤ ਹੀ ਤੇਜ਼ੀ ਨਾਲ ਇੱਕ ਦੂਜੇ ਤੋਂ ਪਰ੍ਹਾਂ ਸਰਕ ਰਿਹਾ ਹੈ। ਹੱਬਲ ਨੇ ਕੁਝ ਖਾਸ ਤਾਰਿਆਂ ਦੀ ਮੈਗਨੀਚਿਊਡ ਤੋਂ ਉਹਨਾਂ ਦੀ ਦੂਰੀ ਮਾਪੀ ਅਤੇ 'ਲਾਲ ਸਰਕਣਾ' ਨਾਲ ਉਹਨਾਂ ਦੀ ਗਤੀ ਲੱਭੀ, ਦੇਖਿਆ ਗਿਆ ਕਿ ਜਿਹੜੇ ਤਾਰਾ ਸਮੂਹ ਸਾਥੋਂ ਜਿੰਨਾ ਵੱਧ ਦੂਰ ਹਨ ਉਹ ਓਨੀ ਹੀ ਤੇਜ਼ੀ ਨਾਲ ਪਰ੍ਹਾਂ ਵੱਲ ਨੱਸਦੇ ਜਾਪਦੇ ਹਨ। ਕਿਸੇ ਵਸਤੂ ਦੀ ਜਦੋਂ ਨਿਹਾਰਕ (Observer ਭਾਵ ਦੇਖਣ ਵਾਲਾ) ਤੋਂ ਪਰ੍ਹੇ ਜਾਣ ਦੀ ਗਤੀ ਵੱਧਦੀ ਹੈ ਤਾਂ ਉਦੋਂ ਉਸ ਤੋਂ ਆਉਂਦੀਆਂ ਕਿਰਨਾਂ ਸਪੈਕਟਰਮ ਵਿੱਚ ਲਾਲ ਭਾਗ ਵੱਲ ਜਾਂਦੀਆਂ ਹਨ ਇਸਨੂੰ ਲਾਲ ਸਰਕਣਾ ਕਿਹਾ ਜਾਂਦਾ ਹੈ।

ਵਿਕਾਸ ਆਤਮਕ ਸਿਧਾਂਤ ਅਨੁਸਾਰ ਕੋਈ ਦਸ ਬਿਲੀਅਨ ਵਰ੍ਹੇ ਪਹਿਲਾਂ ਅੱਜ ਵਾਲੀਆਂ ਮੌਜੂਦਾ ਖਰਬਾਂ ਅਕਾਸ਼ ਗੰਗਾਵਾਂ ਦਾ ਕੁਲ ਪਦਾਰਥ ਪੁਲਾੜ ਵਿੱਚ ਅਤਿ ਸੰਘਣੇ ਅਤੇ ਨਿੱਕੇ ਗੋਲੇ ਦੇ ਰੂਪ ਵਿੱਚ ਮੌਜੂਦ ਸੀ। (ਅੱਜ ਤੀਕ ਦੇਖੇ ਗਏ ਬ੍ਰਹਿਮੰਡੀ ਪਦਾਰਥ ਅਤੇ ਊਰਜਾ ਦਾ ਕੋਈ ਵੀ ਰੂਪ ਦਸ ਬਿਲੀਅਨ ਸਾਲ ਤੋਂ ਵੱਧ ਪੁਰਾਣਾ ਨਹੀਂ) ਉਸ ਸੰਘਣੇ ਗੋਲੇ

ਦੇ ਇੱਕ ਧਮਾਕੇ ਨਾਲ ਫਟਣ ਨੂੰ Big-Bang ਕਿਰਿਆ ਆਖਦੇ ਹਨ। ਇਸ ਬਿੱਗ-ਬੈਂਗ ਧਮਾਕੇ ਨਾਲ ਦੋ ਤਰ੍ਹਾਂ ਦੀਆਂ ਪ੍ਰਕਿਰਿਆਵਾਂ ਸ਼ੁਰੂ ਹੋਈਆਂ।

(1) ਪਦਾਰਥੀ ਕਣਾਂ ਦਾ ਬੰਬ ਸੈੱਲਾਂ ਵਾਂਗ ਹਰ ਦਿਸ਼ਾ ਵੱਲ ਤੀਬਰ ਗਤੀ ਨਾਲ ਫੈਲ਼ਣਾ।

(2) ਇਸ ਮਹਾਂ ਧਮਾਕੇ ਤੋਂ ਉਪਜੇ ਸ਼ਕਤੀਸ਼ਾਲੀ ਰੇਡੀਏਸ਼ਨ ਦੀਆਂ ਤਰੰਗਾ (Black Object Radiation) ਦਾ ਹਰ ਦਿਸ਼ਾ ਵੱਲ ਅਨੰਤ ਯਾਤਰਾ ਲਈ ਚੱਲ ਪੈਣਾ।

ਦੋਹਾਂ ਚੀਜ਼ਾਂ ਦਾ ਇੱਕ ਮੁੱਢ ਬਿੰਦੂ ਦੇ ਆਲੇ ਦੁਆਲੇ ਇੱਕ ਵਿਸ਼ਾਲ ਆਕਾਰ ਬੱਦਲ ਜਿਹਾ ਬਣਦਾ ਗਿਆ। ਉਸ ਬੱਦਲ ਨੂੰ ਮੈਟਾ ਗਲੈਕਸੀ ਦਾ ਨਾਮ ਦਿੱਤਾ ਗਿਆ। ਉਹੀ ਮੈਟਾ ਗਲੈਕਸੀ ਅੱਜ ਦੀਆਂ ਸਭਨਾਂ ਗਲੈਕਸੀਆਂ ਦੀ ਮਾਂ ਹੈ। ਮੈਟਾ ਗਲੈਕਸੀ ਦੇ ਪਦਾਰਥੀ ਕਣ ਇੱਕੋ ਸਮੇਂ ਦੋ ਤਰ੍ਹਾਂ ਦੀਆਂ ਕ੍ਰਿਆਵਾਂ ਵਿੱਚ ਅਰਬਾਂ ਸਾਲ ਲੀਨ ਰਹੇ। ਇੱਕ ਕ੍ਰਿਆ ਮੁੱਢ ਬਿੰਦੂ ਤੋਂ ਦੂਰ ਹਟਣ ਦੀ ਅਤੇ ਦੂਜੀ ਕਣਾਂ ਦੀ ਆਪਸੀ ਖਿੱਚ ਕਾਰਨ ਮੈਟਾ ਗਲੈਕਸੀ ਵਿੱਚ ਕਈ ਥਾਵਾਂ ਉੱਤੇ ਕਣਾਂ ਦਾ ਇੱਕ ਦੂਜੇ ਦੇ ਵੱਧ ਨੇੜੇ ਸਰਕ ਕੇ ਸੰਘਣੇ ਹੋਈ ਜਾਣ ਦੀ। ਇਉਂ ਇੱਕ ਤਰ੍ਹਾਂ ਨਾਲ ਇਹ ਵਿਰਲਾਪਣ ਅਤੇ ਸੰਘਣਾਪਣ ਵਧਣ ਦਾ ਸਮਾਨਅੰਤਰ ਅਮਲ ਸੀ।

ਮਹਾਂ ਧਮਾਕੇ ਤੋਂ ਬਾਅਦ ਪੈਦਾ ਹੋਈਆਂ ਬਲੇਕ ਆਬਜੈਕਟ ਰੇਡੀਸ਼ਨ ਤਰੰਗਾਂ ਅੱਜ ਵੀ ਸਮੁੱਚੇ ਬ੍ਰਹਿਮੰਡ ਵਿੱਚ ਰੇਡੀਓਵੇਵ ਅਤੇ ਮਾਈਕਰੋਵੇਵ ਊਰਜਾ ਕਿਰਨਾਂ ਦੇ ਰੂਪ ਵਿੱਚ ਹਰ ਥਾਂ ਮੌਜੂਦ ਹਨ। ਉਸ ਧਮਾਕੇ ਵਿੱਚੋਂ ਨਿਕਲਣ ਵੇਲੇ ਇਹ ਗਾਮਾਂ ਕਿਰਣਾਂ (Gamma Rays) ਹੀ ਹੋਣਗੀਆਂ ਮਗਰੋਂ ਤਾਰਾ ਝੁੰਡਾਂ ਦੇ ਫੈਲਾਉਣ ਗੁਣ ਕਾਰਣ ਇਹ ਪਹਿਲਾਂ ਐਕਸ ਰੇ ਫਿਰ ਅਲਟਰਾ-ਵਾਇਲਟ ਅਤੇ ਇਉਂ ਲੜੀਵਾਰ ਆਪਣੀ ਸ਼ਕਤੀ ਘਟਾਉਂਦੀਆਂ ਅੱਜ ਮਾਈਕਰੋ ਅਤੇ ਰੇਡੀਓ ਤਰੰਗਾਂ ਦੇ ਰੂਪ ਵਿੱਚ ਬਚੀਆਂ ਹੋਈਆਂ ਹਨ। ਇਹਨਾਂ ਕਿਰਣਾ ਨੂੰ ਅਸੂਲਨ (ਊਰਜਾ ਗਤੀ ਪਦਾਰਥੀ ਗਤੀ ਤੋਂ ਤੇਜ਼ ਹੋਣ ਕਾਰਣ) ਪਦਾਰਥ ਨੂੰ ਛੱਡ ਕੇ ਉਸ ਤੋਂ ਅੱਗੇ ਨੱਸ ਜਾਣਾ ਚਾਹੀਦਾ ਸੀ ਪਰ ਇਹ ਅਜੇ ਵੀ ਪਦਾਰਥੀ ਪਿੰਡਾਂ ਦੇ ਅੰਦਰ ਫਿਰ ਰਹੀਆਂ ਹਨ ਅਜਿਹਾ ਕਿਉਂ ਹੈ।-ਨੂੰ ਸਮਝਣ ਲਈ ਫਿਰ ਆਈਨ ਸਟਾਈਨ ਦੇ ਸਾਪੇਖਤਾ ਸਿਧਾਂਤ ਦੀ ਟੇਕ ਲੈਣੀ ਪਵੇਗੀ ਮੁੜ 'ਪੁਲਾੜ ਦੇ ਰੂਪ' ਵਾਲੇ ਸਵਾਲ ਉੱਤੇ ਆਉ। ਪਦਾਰਥ ਦੀ ਹੋਂਦ ਕਾਰਣ ਪੁਲਾੜ ਵਿੱਚ ਅਜਿਹਾ ਇੱਕ ਸਮਾਨ ਵਿੰਗ ਪਿਆ ਹੋਇਆ ਹੈ। ਇਸ ਵਿੱਚੋਂ (ਸਿੱਧੇ ਰਾਹ ਚੱਲਣ ਵਾਲੀ) ਪ੍ਰਕਾਸ਼ ਤਰੰਗ ਵੀ ਵਿੰਗੇ ਰਾਹਾਂ ਥਾਣੀ ਲੰਘਦੀ ਹੈ। ਅਜਿਹੇ ਬ੍ਰਮਿੰਡ ਵਿੱਚ ਜੇ ਕੋਈ ਮਨੁੱਖ ਸਿੱਧੀ ਡੰਡੀ ਤੇ ਇੱਕ ਪਾਸੇ ਤੁਰ ਪਵੇ ਤਾਂ ਅਖੀਰ ਉਸੇ ਥਾਂ ਉੱਤੇ ਪੁੱਜ ਜਾਏਗਾ ਜਿੱਥੋਂ ਚੱਲਿਆ ਸੀ, ਅਤੇ ਉਸ ਧਮਾਕੇ ਵਾਲੇ ਗੋਲੇ ਦਾ ਪਦਾਰਥ ਏਨਾ ਭਾਰਾ ਸੀ (ਨਾਲ ਹੀ ਉਹਦੀ ਹੋਂਦ ਕਾਰਨ ਪੁਲਾੜੀ ਵਕਰ ਏਨਾ ਜ਼ਿਆਦਾ ਸੀ) ਕਿ ਪ੍ਰਕਾਸ਼ ਜਾਂ ਹੋਰ ਊਰਜਾ ਕਿਰਨਾਂ

ਉਸ ਨੂੰ ਛੱਡ ਕੇ ਨਾ ਜਾ ਸਕੀਆਂ ਪਰ ਉਸ ਦੇ ਆਲੇ ਦੁਆਲੇ ਹੀ ਘੁੰਮੀ ਗਈਆਂ। ਹੁਣ ਜਦੋਂ ਕਿ ਪਦਾਰਥੀ ਬੱਦਲ (ਮੈਟਾ ਗਲੈਕਸੀ) ਏਨਾ ਫੈਲ ਚੁੱਕਾ ਹੈ, ਅਤੇ ਉਪ ਬੱਦਲਾਂ ਦੀ ਫੈਲਣ ਦੀ ਗਤੀ ਏਨੀ ਤੀਬਰ ਹੋ ਚੁੱਕੀ ਹੈ, ਤਾਂ ਵੀ ਪਦਾਰਥੀ ਪੁਲਾੜ ਵਿੱਚ ਇੱਕ ਸਮਾਨ ਗੋਲਾਕਾਰ ਵੱਕਰ ਦੀ ਵਿਸ਼ਾਲ ਹੋਂਦ ਮੌਜੂਦ ਹੈ। ਜਿਸ ਕਾਰਣ ਇਹ ਮੁੱਢ ਕਦੀਮੀ ਕਿਰਨਾਂ ਅਜਿਹੇ ਵਿੰਗੇ ਟੇਢੇ ਰਾਹਾਂ ਉੱਤੇ ਚਲਦੀਆਂ ਹੋਈਆਂ ਵਿੱਚੇ ਵਿੱਚ ਫਿਰ ਰਹੀਆਂ ਹਨ। ਪਦਾਰਥੀ ਫੈਲਾਓ ਅਤੇ ਪੁਰਾਤਨ ਕਿਰਨਾਂ ਦੇ ਅੰਤਰ ਸਬੰਧਾਂ ਨੂੰ ਆਈਨਸਟਾਈਨ ਦੇ ਬਾਅਦ ਵਿੱਚ ਹੋਏ ਵਿਗਿਆਨਿਕ ਵਿਆਖਿਆਕਾਰ ਨੇ ਬੜੀ ਹੀ ਸੁੰਦਰ ਉਦਾਹਰਣ ਨਾਲ ਸਪੱਸ਼ਟ ਕੀਤਾ ਹੈ। ਇਹ ਉਦਾਹਰਣ ਸਰ ਆਰਥਰ ਅਡਿੰਗਟਨ ਨੇ ਵਕ੍ਰੀ ਪੁਲਾੜ ਸਣੇ ਫੈਲ ਰਹੇ ਬ੍ਰਹਿਮੰਡ ਨੂੰ ਸਮਝਾਉਣ ਲਈ ਸਪੱਸ਼ਟੀਕਰਨ ਹਿੱਤ ਘੜੀ ਸੀ। ਸਾਰੇ ਬ੍ਰਹਿਮੰਡ ਨੂੰ ਇੱਕ ਫੈਲ ਰਹੇ ਭੁਕਾਨੇ ਦੇ ਰੂਪ ਵਿੱਚ ਵੇਖੋ ਜਿਸ ਭੁਕਾਨੇ ਦੇ ਗੁਲਾਓ ਉੱਪਰ ਕਈ ਟਿਮਕਣੇ ਲੱਗੇ ਹੋਣ। ਫੈਲਣ ਦੀ ਕ੍ਰਿਆ ਸਮੇਂ ਹਰ ਟਿਮਕਣਾ ਆਪਣੇ ਆਪ ਨੂੰ ਇੱਕ ਕੇਂਦਰ ਮੰਨੇਗਾ ਅਤੇ ਦੂਜੇ ਟਿਮਕਣੇ ਉਸ ਨੂੰ ਪਰ੍ਹਾਂ ਨੱਸਦੇ ਪ੍ਰਤੀਤ ਹੋਣਗੇ। ਇਹੀ ਗੱਲ ਸਾਡੇ ਤਾਰਾ ਗਣਾਂ ਨਾਲ ਵਾਪਰ ਰਹੀ ਹੈ। ਸਭ ਤਾਰਾ ਸਮੂਹ ਇੱਕ ਦੂਸਰੇ ਤੋਂ ਪਰ੍ਹਾਂ ਨੱਸ ਰਹੇ ਹਨ ਅਤੇ ਉਹਨਾਂ ਦਾ ਆਪਣਾ ਖੇਤਰਫਲ ਵੀ ਫੈਲਦਾ ਜਾ ਰਿਹਾ ਹੈ। ਕਿਸੇ ਕਦੀਮੀ ਆਰੰਭ ਦੀ ਮਾਰ ਦੱਸਦੀਆਂ ਪ੍ਰਾਚੀਨ ਕਿਰਨਾਂ ਤਾਰਾ ਗਣਾਂ ਦਾ ਪਿੱਛਾ ਕਰਦੀਆਂ ਹੋਈਆਂ ਵਿੱਚੇ ਵਿੱਚ ਫਿਰ ਰਹੀਆਂ ਹਨ। ਜੇ ਫੈਲਦੇ ਗੁਬਾਰੇ ਉੱਪਰ ਕੁਝ ਕੀੜੀਆਂ ਚੱਲ ਰਹੀਆਂ ਹੋਣ ਤਾਂ ਉਸਦੇ ਫੈਲਾਓ ਕਰਕੇ ਕੀੜੀਆਂ ਦੀ ਤੁਰਨ ਸ਼ਕਤੀ ਘੱਟ ਜਾਂਦੀ ਹੈ। ਪਰ ਗਤੀ ਨਹੀਂ ਘਟਦੀ। ਇਓਂ ਹੀ ਗਾਮਾ ਕਿਰਨਾਂ ਨਾਲ ਵਾਪਰਦਾ ਹੈ। ਉਨ੍ਹਾਂ ਦੀ ਫ੍ਰੀਕਵੈਂਸੀ ਘਟਦੀ ਰਹੀ ਅਤੇ ਤਾਰਾ ਝੁੰਡਾਂ ਨੂੰ ਪਾਰ ਕਰਨ ਲਈ ਕੀਤੇ ਜਾ ਰਹੇ ਯਤਨ ਦਾ ਲੰਮੇ ਹੀ ਲੰਮੇ ਹੁੰਦੇ ਜਾਣਾ ਉਹਨਾਂ ਨੂੰ ਪਦਾਰਥ ਦੇ ਅੰਦਰਵਾਰ ਹੀ ਗਧੀਗੇੜ ਪਾਈ ਰੱਖਦਾ ਹੈ।

ਪ੍ਰਥਮ ਧਮਾਕੇ ਨਾਲ ਬਣੀ ਮੈਟਾ ਗਲੈਕਸੀ ਵਿੱਚ ਉਸ ਸਮੇਂ ਊਰਜਾ ਦੀ ਪਦਾਰਥ ਨਾਲੋਂ ਬਹੁਤਾਤ ਸੀ। ਹੌਲੀ ਹੌਲੀ ਉਹ ਬਹੁਤਾਤ ਘਟਦੀ ਗਈ ਅਤੇ ਪਦਾਰਥ ਦਾ ਹਲਕਾ ਘਟ ਸੰਘਣਾ ਰੂਪ ਖਿਲਾਅ ਵਿੱਚ ਫੈਲਦਾ ਗਿਆ। ਉਸ ਵਿੱਚ ਸਮੇਂ ਦਾ ਨਾਲ ਨਾਲ ਧੁੰਦ-ਬੱਦਲਾਂ (nebulae) ਦਾ ਜਨਮ ਹੋਇਆ। ਨੇਬੂਲਾ ਬ੍ਰਹਿਮੰਡੀ ਵਿਕਾਸ ਦੀ ਅਗਲੀ ਕੜੀ ਹੈ। ਨੇਬੂਲਾ ਘੱਟ ਸੰਘਣੀ ਪਦਾਰਥੀ ਧੂੜ, ਗੈਸਾਂ ਅਤੇ ਊਰਜਾ ਸਥਿਤੀਆਂ ਦੇ ਜਮਘਟ ਹਨ। ਸਮੁੱਚੇ ਬ੍ਰਹਿਮੰਡ ਵਿੱਚ ਪਦਾਰਥੀ ਸਥਿਤੀ ਔਸਤਨ ਹਰ ਕਿਊਬਕ ਸੈ. ਮੀ. ਵਿੱਚ ਇੱਕ ਐਟਮ ਦੀ ਹੈ। ਐਟਮਾਂ ਵੱਲੋਂ ਇੱਕ ਦੂਜੇ ਨੂੰ ਖਿੱਚਦੇ ਰਹਿਣ ਦੇ ਗੁਣ ਕਾਰਣ ਕਈ ਥਾਵਾਂ ਤੇ ਪਦਾਰਥ ਜ਼ਰਾ ਸੰਘਣਾ ਹੋਣ ਲਗਦਾ ਹੈ ਅਤੇ ਕਣਾਂ ਦੇ ਸਮੂਹ ਬਣਕੇ ਆਲੇ ਦੁਆਲੇ ਦੇ ਕਿੰਨੇ ਸਾਰੇ ਪੁਲਾੜ ਨੂੰ ਕਾਫੀ ਵਿਰਲਾ ਬਣਾ ਦਿੰਦੇ ਹਨ ਅਤੇ ਕਈ ਵਾਰ ਤਾਂ ਪੂਰਾ ਸੱਖਣਾ ਤੱਕ ਵੀ ਕਰ ਦਿੰਦੇ

ਹਨ। ਨੇਬੂਲਾ ਵਿੱਚ ਸੰਘਣੇ ਹੋ ਚੁੱਕੇ ਗੈਸੀ ਪਦਾਰਥ ਦੀ ਸਥਿਤੀ ਠੋਸ ਵਸਤਾਂ ਅਤੇ ਅੰਤਰਗ੍ਰਹੀ ਪੁਲਾੜ ਦੇ ਮੁਕਾਬਲਤਨ ਇਉਂ ਹੁੰਦੀ ਹੈ।

ਨੇਬੂਲਾ ਵਿੱਚ- 100 ਐਟਮ ਹਰ ਕਿਊਬਕ ਸੈ. ਮੀ.

ਸਾਧਾਰਣ ਪੁਲਾੜ ਵਿੱਚ- ਇੱਕ ਐਟਮ ਹਰ ਕਿਊਬਕ ਸੈ. ਮੀ.

ਧਰਤੀ ਉੱਪਰ ਆਮ ਠੋਸ ਵਸਤਾਂ ਵਿੱਚ- ਹਰ ਕਿਊਬਕ ਸੈ. ਮੀ. ਵਿੱਚ $10^{23}$ ਐਟਮ।

ਅੱਗੋਂ ਬਣਨ ਵਾਲੇ ਹਰ ਨੇਬੂਲਾ ਦੀ ਬਣਤਰ ਅਤੇ ਤਕਦੀਰ ਇੱਕ ਸਮਾਨ ਨਹੀਂ ਹੋਇਆ ਕਰਦੀ। ਵੱਖ-ਵੱਖ ਦਿਸ਼ਾਵਾਂ, ਵੱਖ-ਵੱਖ ਸੰਘਣੇਪਣ, ਵੱਖ-ਵੱਖ ਦੂਰੀ ਅਤੇ ਦਿਸ਼ਾਵਾਂ ਵਿੱਚੋਂ ਵੱਖ-ਵੱਖ ਤਰੰਗ ਸ਼ਕਤੀ ਦੀ ਰੇਡੀਏਸ਼ਨ ਗੁਜ਼ਰਦੀ ਹੈ ਅਤੇ ਵੱਖ-ਵੱਖ ਤਾਪਮਾਨ ਉੱਤੇ ਵੱਖ-ਵੱਖ ਘੱਟ ਜਾਂ ਵੱਧ ਤੱਤਾਂ ਦੀ ਮਾਤਰਾ ਅੰਦਰ ਵੱਖ-ਵੱਖ ਰਸਾਇਣੀ ਕ੍ਰਿਆਵਾਂ ਵਾਪਰਦੀਆਂ ਹਨ। ਨੇਬੂਲਾ ਅਸਲ ਵਿੱਚ ਅਕਾਸ਼ ਗੰਗਾ ਦੇ ਪਾੜੇ ਜਾਣ ਦਾ ਮਸਲਾ ਹੁੰਦਾ ਹੈ ਅਤੇ ਇਸ ਵਿੱਚੋਂ ਕਿਸ ਰੂਪ ਦੀ ਅਕਾਸ਼ ਗੰਗਾ ਬਣੇ-ਇਹ ਫੈਸਲਾ ਉਸ ਅੰਦਰਲੇ ਤੱਤਾਂ ਦੀ ਸੰਗਠਨ ਤਰਤੀਬ, ਤੱਤਾਂ ਦਾ ਵਿਰਲ ਦਰਜਾ, ਵਿਰਲ ਦੂਰੀਆਂ ਅਤੇ ਸੰਭਵ ਨਿਊਕਲੀਅਰ ਪ੍ਰਤੀਕਿਰਿਆਵਾਂ ਦੀ ਤੀਬਰਤਾ ਆਦਿ ਕਈ ਤੱਥ ਮਿਲ ਕੇ ਕਰਦੇ ਹਨ। ਇਹ ਧੁੰਦ ਬੱਦਲ (ਨੇਬੂਲਾ) ਸਾਡੇ ਸੂਰਜ ਦੇ ਆਕਾਰ ਤੋਂ ਹਜ਼ਾਰਾਂ ਗੁਣਾਂ ਵੱਡੇ ਹੋ ਸਕਦੇ ਹਨ, ਪਰ ਇਹਨਾਂ ਦਾ ਤਾਪਮਾਨ 20 ਤੋਂ 60 ਡਿਗਰੀ ਕੈਲਵਿਨ ਤੱਕ ਹੀ ਹੁੰਦਾ ਹੈ। ਇਹਨਾਂ ਵਿੱਚ ਹਾਈਡਰੋਜਨ (H) ਹਾਈਡਰੋਆਕਸਾਈਲ ਰੈਡੀਕਲ (OH), ਹਾਈਡਰੋਜਨ ਸਾਇਆਨਾਈਡ (HCN) ਕਾਰਬਨ ਮੋਨੋਆਕਸਾਈਡ (CO) ਅਤੇ ਇਹਨਾਂ ਦੇ ਹਰ ਦਸ ਐਟਮਾਂ ਪਿੱਛੇ ਇੱਕ ਧੂੜਕਣ ਗਰੂਤਾ ਬਲਾਂ ਨਾਲ ਇੱਕ ਦੂਜੇ ਉੱਤੇ ਦਬਾਉ ਪਾਉਂਦੇ ਰਹਿੰਦੇ ਜੁੜੀ ਜਾਂਦੇ ਹਨ। ਪਰ ਨੇਬੂਲਾ ਅੰਦਰ ਉਦੋਂ ਤੱਕ ਕੁਝ ਨਹੀਂ ਵਾਪਰਦਾ ਜਦ ਤੱਕ ਇੱਕ ਕਿਊਬਕ ਸੈ. ਮੀ. ਵਿੱਚ ਇੱਕ ਮਿਲੀਅਨ ਐਟਮਾਂ ਦੀ ਘਣਤਾ ਨਾ ਆ ਜਾਵੇ। ਹੁਣ ਤੀਕ ਤਾਂ ਗੈਸੀ ਐਟਮਾਂ ਦੀ ਸੁਭਾਵਿਕ ਮਾਈਕਰੋਸਕੋਪਿਕ ਗਤੀ ਧੁੰਦ ਬੱਦਲ ਦੇ ਪਦਾਰਥੀ ਸੰਗੋੜ ਨੂੰ ਰੋਕੀ ਰੱਖਦੀ ਹੈ ਪਰ ਇਸ ਘਣਤਾ ਨੂੰ ਹਾਸਲ ਕਰਨ ਪਿੱਛੋਂ ਗੁਰੂਤਾ ਬਲ ਹਾਵੀ ਹੋ ਜਾਂਦੇ ਹਨ। ਹੁਣ ਇਸ ਧੁੰਦ ਬੱਦਲ ਵਿੱਚ ਵੱਖ ਵੱਖ ਥਾਵਾਂ ਤੇ ਸੰਗੋੜ ਕ੍ਰਿਆ ਸ਼ੁਰੂ ਹੋ ਜਾਂਦੀ ਹੈ। ਗੁਰੂਤਾ ਸੰਗੋੜ ਇੱਕ ਵਾਰ ਸ਼ੁਰੂ ਹੋ ਜਾਵੇ ਤਾਂ 10 ਇੰਚ ਐਟਮ ਪ੍ਰਤੀ ਘਣ ਸੈ. ਮੀ. ਘਣਤਾ ਹਾਸਲ ਕਰਨ ਤੱਕ ਜਾਰੀ ਰਹਿੰਦਾ ਹੈ। ਇਸ ਸਮੇਂ ਤਾਪਮਾਨ ਲੱਗਭੱਗ ਉਹੀ ਰਹਿੰਦਾ ਹੈ। ਇਸ ਘਣਤਾ ਉੱਤੇ ਸੰਘਣੇ ਹੋਏ ਪਦਾਰਥ ਦੇ ਵਿਚਕਾਰ ਇੱਕ ਗਿਰੀ ਹੋਂਦ ਵਿੱਚ ਆ ਜਾਂਦੀ ਹੈ, ਜਿਸ ਉੱਤੇ ਚਾਰੇ ਪਾਸੇ ਤੋਂ

ਲਗਾਤਾਰ ਗੈਸੀ ਕਣ ਖਿੱਚੇ ਆ ਕੇ ਟਕਰਾਉਂਦੇ ਅਤੇ ਗਰਮੀ ਪੈਦਾ ਕਰਦੇ ਹਨ। ਹੁਣ ਤਾਪਮਾਨ ਤੇਜ਼ੀ ਨਾਲ ਵਧਣਾ ਸ਼ੁਰੂ ਹੋ ਕੇ ਮਾਦਾ ਸਮੂਹ ਨੂੰ ਪ੍ਰੋਟੋਸਟਾਰ ਅਵਸਥਾ ਤੱਕ ਲੈ ਆਉਂਦਾ ਹੈ। ਤਾਪਮਾਨ ਵਾਧੇ ਦੀ ਕਿਰਿਆ ਲੱਗਭੱਗ ਇੱਕ ਲੱਖ ਜ਼ਮੀਨੀ ਸਾਲ ਤੱਕ ਜਾਰੀ ਰਹਿੰਦੀ ਹੈ। ਹੁਣ ਤਲੀ ਤਾਪਮਾਨ ਕੁਝ ਸੌ ਡਿਗਰੀ ਤੱਕ ਹੋ ਜਾਂਦਾ ਹੈ, ਪਰ ਵਿਚਲੀ ਗਿਰੀ ਏਨੀ ਗਰਮ ਹੋ ਜਾਂਦੀ ਹੈ ਕਿ ਉਸ ਵਿੱਚ ਥਰਮੋਨਿਉਕਲੀਅਰ ਪ੍ਰਕਿਰਿਆ ਅਤੇ ਨੀਲਾ ਵਿਕਰਣ ਛੱਡਣ ਦੀ ਸਮਰੱਥਾ ਹੋ ਜਾਂਦੀ ਹੈ। ਇਉਂ ਨੇਬੂਲਾ ਆਪਣੇ ਅੰਦਰ ਵੱਖ ਵੱਖ ਥਾਵਾਂ ਉੱਤੇ ਸੂਰਜੀ ਬੱਚਿਆਂ ਨੂੰ ਜਨਮ ਦਿੰਦਾ ਹੈ। ਜਦ ਤੱਕ ਇਹਨਾਂ ਬਾਲ ਸੂਰਜਾਂ ਦੇ ਦੂਰ ਚੋਗਿਰਦੇ ਵਿੱਚ ਹਾਲਾਂ ਵੀ ਘੱਟ ਸੰਘਣੀ ਗੇਸ ਦੇ ਬੱਦਲ ਮੌਜੂਦ ਰਹਿੰਦੇ ਹਨ। ਉਹਨਾਂ ਬੱਦਲ ਵਿੱਚ ਐਟਮ (ਪ੍ਰਮਾਣੂਆਂ) ਤੋਂ ਮਾਲੀਕਿਊਲ (ਅਣੂ) ਬਣਨ ਦੀ ਕ੍ਰਿਆ ਹੋ ਰਹੀ ਹੁੰਦੀ ਹੈ। ਆਮ ਤੌਰ ਤੇ ਉੱਥੇ ਮਾਲੀਕਿਊਲਰ ਹਾਈਡਰੋਜਨ ($H_2$) ਜਲਵਾਸ਼ਪ ($H_2O$) ਕਾਰਬਨ ਮੋਨੋਆਕਸਾਈਡ (CO) ਫਾਰਮਾਲਡੀਹਾਈਡ ($H_2CO$) ਅਤੇ ਅਨੇਕਾਂ ਹੋਰ ਮਾਲੀਕਿਊਲ ਪਾਏ ਜਾਂਦੇ ਹਨ। ਅਜੇ ਤੀਕ ਗਲੈਕਟਿਕ ਨੇਬੂਲਾ ਦੀਆਂ ਤਿੰਨ ਕਿਸਮਾਂ ਲੱਭੀਆਂ ਜਾ ਸਕਦੀਆਂ ਹਨ।

(1) **ਨਛੱਤਰੀ ਨੇਬੂਲਾ**– ਮੁਕਾਬਲਤਨ ਛੋਟਾ, ਆਮ ਤੌਰ ਤੇ ਗੋਲਾਕਾਰ ਟਿੱਕੀ ਵਿਚਾਲੇ ਕਰਕੇ ਇੱਕ ਵੱਡਾ ਸੂਰਜ, ਗੈਸ ਦੀ ਔਸਤ ਘਣਤਾ $10^{-20}\ gpm^3$ ਤਾਪਮਾਨ ਲੱਗਭੱਗ 10000 ਦਰਜੇ K ਅਤੇ ਮਾਤਰਾ ਸਾਡੇ ਸੂਰਜ ਦਾ $10^{-5}$ ਹੋਇਆ ਸੀ। ਨੇਬੂਲਿਆਂ ਦੀ ਇਹ ਕਿਸਮ ਸੂਰਜਾਂ–ਅਕਾਸ਼ ਗੰਗਾਵਾਂ ਲਈ ਜਰਖੇਜ ਹੁੰਦੀ ਹੈ।

(2) **ਬੇਕਾਇਦਾ ਸ਼ਕਲ ਦੇ ਵੱਡੇ ਅਕਾਰੇ ਨੇਬੂਲਾ**– ਆਮ ਤੌਰ ਤੇ ਮਾਤਰਾ ਪੱਖੋਂ ਸਾਡੇ ਸੂਰਜ ਨਾਲੋਂ ਕਈ ਸੌ ਗੁਣਾ ਵੱਡੇ ਪਰ ਤਾਪ ਅਤੇ ਨਛੱਤਰੀ ਘਣਤਾ ਨਛੱਤਰੀ ਨੇਬੂਲਾ ਤੋਂ ਕਿਤੇ ਘੱਟ। ਅਜਿਹੇ ਨੇਬੂਲਾ ਗਰਮ ਸੂਰਜਾਂ ਦੇ ਝੁੰਡਾਂ ਲਾਗੇ ਸਥਿਤ ਹਨ। ਇਨ੍ਹਾਂ ਨੂੰ (Diffuse Nebula) ਦਾ ਨਾਮ ਦਿੱਤਾ ਗਿਆ ਹੈ।

(3) **ਕਾਲੇ ਸ਼ਾਹ ਅਤੇ ਪਰਾਵਰਤਤ ਧੂੜ ਨੇਬੂਲਾ**– ਇਹ ਕਾਸਮਿਕ ਧੂੜ ਦੇ ਅਤਿ ਸੰਘਣੇ ਬੱਦਲ ਹਨ। ਲਾਗਲੇ ਸੂਰਜਾਂ ਦੇ ਚਾਨਣ ਨੂੰ ਪਰਾਵਰਤਤ ਕਰਨ ਅਤੇ ਉਹਲੇ ਆਏ ਸੂਰਜਾਂ ਦੀ ਰੋਸ਼ਨੀ ਨੂੰ ਮੱਠੀ ਕਰਨ ਸਦਕਾ ਹੀ ਇਹ ਦੇਖੇ ਜਾ ਸਕਦੇ ਹਨ।

ਧੁੰਦ ਬੱਦਲਾਂ ਤੋਂ ਅਗਲੀ ਬ੍ਰਹਿਮੰਡੀ ਸਹਿਜ ਵਿਕਾਸ ਦੀ ਕਿਸਮ ਗਲੈਕਸੀਆਂ (ਅਕਾਸ਼ ਗੰਗਾਵਾਂ) ਹਨ। ਨੇਬੂਲਾ ਦੀ ਉੱਪਰ ਦੱਸੀ ਸਥਿਤੀ ਵਿੱਚ ਦਸ ਹਜ਼ਾਰ ਤੋਂ ਇੱਕ ਲੱਖ ਜ਼ਮੀਨੀ ਸਾਲਾਂ ਦੌਰਾਨ ਧੁੰਦ–ਬੱਦਲ ਵਿੱਚ ਬਣੇ ਹਰ ਸੂਰਜੀ ਬੱਚੇ ਦੀ ਵਿਚਕਾਰਲੀ ਟਿੱਕੀ ਦਾ

ਤਾਪਮਾਨ 8 ਮਿਲੀਅਨ ਤੋਂ 10 ਮਿਲੀਅਨ ਤੱਕ ਹੋ ਜਾਂਦਾ ਹੈ। ਥਰਮੋ-ਨਿਊਕਲੀਅਰ ਪ੍ਰਤੀਕਿਰਿਆਵਾਂ ਸ਼ੁਰੂ ਹੋਣ ਤੇ ਸੂਰਜ ਦਾ ਪਿੰਡਾ ਫੈਲਣ ਲਗਦਾ ਹੈ ਅਤੇ ਗਰੁਤਾ ਬਲ ਉਸ ਨੂੰ ਨਪੀੜਨ ਦਾ ਯਤਨ ਕਰਦੇ ਹਨ। ਫੈਲਾਓ ਦੇ ਉਲਟ ਨਪੀੜਨ। ਹੋਲੀ ਹੋਲੀ ਦੋਹਾਂ ਦਾ ਇੱਕ ਸੰਤੁਲਨ ਬਣ ਜਾਂਦਾ ਹੈ। ਇਹ ਸੰਤੁਲਨ ਸੂਰਜੀ ਹੋਂਦ ਨੂੰ ਮੁਕੰਮਲ ਕਰਦਾ ਹੈ। ਮੁਕੰਮਲ ਹੋਏ ਸੂਰਜ ਆਸੇ ਪਾਸੇ ਦੇ ਪੁਲਾੜ ਨੂੰ ਖਾਲੀ ਕਰ ਆਪ ਮੋਟੇ ਹੁੰਦੇ ਰਹਿੰਦੇ ਹਨ। ਇਸ ਤਰ੍ਹਾਂ ਕਰੋੜਾਂ ਅਤੇ ਅਰਬਾਂ ਸੂਰਜ ਬਣ ਕੇ ਇੱਕ ਅਕਾਸ਼ ਗੰਗਾ ਦਾ ਰੂਪ ਧਾਰਨ ਕਰ ਲੈਂਦੇ ਹਨ। ਅਕਾਸ਼ ਗੰਗਾ ਦੇ ਕੇਂਦਰ ਨਿਊਕਲੀਅਰ ਪ੍ਰਤੀਕਿਰਿਆਵਾਂ ਦੀ ਮਹਾਂ ਭੱਠੀ ਹੋਇਆ ਕਰਦੇ ਹਨ ਅਤੇ ਗੰਗਾ ਦੇ ਸਾਰੇ ਸੂਰਜ ਉਸ ਕੇਂਦਰ ਉਦਾਲੇ ਗੇੜੇ ਕੱਢਦੇ ਰਹਿੰਦੇ ਹਨ। ਅਕਾਸ਼ ਗੰਗਾ ਵਿੱਚ 100,000,000,000 ਸੂਰਜ ਹਨ ਜਿਨ੍ਹਾਂ ਵਿੱਚੋਂ ਬਹੁਤ ਸਾਡੇ ਸੂਰਜ ਨਾਲੋਂ ਬਹੁਤ ਵੱਡੇ ਅਕਾਰੇ ਹਨ। ਹਰ ਗਲੈਕਸੀ ਆਪਣੇ ਧੁਰੇ ਗਿਰਦ ਘੁੰਮਦੀ ਹੈ ਅਤੇ ਕੋਈ ਗਲੈਕਸੀ ਜਿੰਨੀ ਵੱਧ ਤੇਜ਼ ਘੁੰਮਦੀ ਹੈ ਉਸ ਦੀ ਸ਼ਕਲ ਗੋਲ ਤੋਂ ਉਨੀ ਹੀ ਵੱਧ ਚਪਟੀ ਬਣ ਜਾਂਦੀ ਹੈ ਅਤੇ ਉਸ ਦੇ Plane of Rotation ਉੱਤੇ ਤਾਰਿਆਂ ਦਾ ਜਮਘਟ ਵੀ ਉੱਨਾ ਹੀ ਗਾਹੜਾ ਹੋਈ ਜਾਂਦਾ ਹੈ। ਗਲੈਕਸੀ ਦੇ ਕੇਂਦਰੀ ਭਾਗ ਵੱਲ ਵੀ ਤਾਰੇ (ਸੂਰਜ) ਕਾਫੀ ਸੰਘਣੇ ਹੁੰਦੇ ਹਨ। ਧਰਤੀ ਉੱਪਰੋਂ ਅਸੀਂ ਕਈ ਅਕਾਸ਼ ਗੰਗਾਵਾਂ (ਆਪਣੇ ਦੁਧੀਆ ਰਾਹ ਤੋਂ ਬਾਹਰਲੀਆਂ ) ਤਾਂ ਨੰਗੀ ਅੱਖ ਨਾਲ ਹੀ ਦੇਖ ਸਕਦੇ ਹਾਂ। ਸਾਡੀਆਂ ਗਵਾਂਢਣਾਂ ਜਿਵੇਂ ਦੱਖਣੀ ਅਰਧ ਅਕਾਸ਼ ਵਿੱਚ ਮਾਗੇਲਾਨਕ ਕਲਾਊਡਜ ਅਤੇ ਉੱਤਰੀ ਅਰਧ ਅਕਾਸ਼ ਵਿਚ ਗਰੇਟ ਐਂਡਰੋਮੀਡਾ ਨਿੱਕੇ ਨਿੱਕੇ ਚਿੱਟੇ ਬਿੰਦੂਆਂ ਦੇ ਮਥੀਲ ਵਾਂਗ ਦੇਖੀਆਂ ਜਾ ਸਕਦੀਆਂ ਹਨ। ਸਾਡੇ ਪੇਂਡੂ ਲੋਕ ਇਹਨਾਂ ਅਕਾਸ਼ ਗੰਗਾਵਾਂ ਨੂੰ ਗਿੱਟੀਆਂ ਦੇ ਨਾਮ ਨਾਲ ਜਾਣਦੇ ਹਨ! ਮੇਰੇ (ਪਾਸ਼) ਕੋਲ ਆਪਣੀ ਬਣਾਈ ਹੋਈ 2½ ਇੰਚ ਦੀ ਰੀਫਲੈਕਟਾਰ ਦੂਰਬੀਨ 40X ਸ਼ਕਤੀ ਦੀ ਹੈ ਅਤੇ ਉਸ ਨਾਲ ਮੈਂ ਪੂਰੇ ਸਾਲ ਵਿੱਚ ਬਾਹਰਲੀਆਂ ਅਕਾਸ਼ ਗੰਗਾਵਾਂ ਵਿੱਚੋਂ 30 ਕੁ ਤਾਂ ਅੱਖੀਂ ਦੇਖ ਚੁੱਕਾ ਹਾਂ। ਗਲੈਕਸੀਆਂ ਦੀਆਂ ਤਿੰਨ ਕਿਸਮਾਂ ਹਨ।

(ੳ) ਗੋਲ ਜਾਂ ਅੰਡਾਕਾਰ

(ਅ) ਕੁੰਡਲਦਾਰ

(ੲ) ਬੇਕਾਇਦਾ

ਗੋਲਾਕਾਰ ਗਲੈਕਸੀਆਂ ਵਿੱਚ ਗਤੀ ਅਤੇ ਸੂਰਜੀ ਮਾਦਾ, ਤਾਪਮਾਨ ਜਾਂ ਵਿਕਰਣ ਵਧੇਰੇ ਹੁੰਦਾ ਹੈ। ਇਹਨਾਂ ਵਿੱਚ ਸੂਰਜ ਬਣਨ ਦੀ ਕਿਰਿਆ ਹਾਲਾਂ ਸ਼ੁਰੂ ਹੀ ਹੋਈ ਹੁੰਦੀ ਹੈ। ਸੂਰਜ ਬਹੁਤ ਵੱਡੇ ਅਕਾਰੇ ਦੂਹਰੇ, ਤੀਹਰੇ ਅਤੇ ਚੌਹਰੇ ਤੱਕ ਹੁੰਦੇ ਹਨ। ਪਰ ਅਜਿਹੀ ਕਿਸੇ ਵੀ ਗਲੈਕਸੀ ਵਿੱਚ ਸਾਡੇ ਸੂਰਜ ਵਰਗੇ ਸਥਿਰ ਸੂਰਜ ਨਹੀਂ ਬਣ ਸਕਦੇ ਜਿਨ੍ਹਾਂ ਦੇ ਗ੍ਰਹਿਆਂ ਉੱਤੇ

ਜੀਵਨ ਹੋਂਦ ਧਾਰ ਸਕੇ। ਗੋਲਾਕਾਰ ਹੀ ਬਾਅਦ ਵਿੱਚ ਅੰਡਾਕਾਰ ਗਲੈਕਸੀਆਂ ਬਣ ਜਾਂਦੀਆਂ ਹਨ।

ਕੁੰਡਲਦਾਰ (Spiral) ਗਲੈਕਸੀਆਂ ਵਿੱਚ ਸਥਿਰ ਅਤੇ ਸੰਪੂਰਨ ਸੂਰਜ ਦੀਆਂ ਸੰਗਲੀਆਂ ਵਧੇਰੇ ਹੋਇਆ ਕਰਦੀਆਂ ਹਨ ਇਹਨਾਂ ਵਿੱਚ ਹੀ ਕਈ ਸੂਰਜਾਂ ਦੇ ਅੱਗੇ ਗ੍ਰਹਿ ਅਤੇ ਗ੍ਰਹਿਆਂ ਦੇ ਅੱਗੇ ਉਪ ਗ੍ਰਹਿ ਬਣਦੇ ਹਨ ਅਰਥਾਤ ਬ੍ਰਹਿਮੰਡ ਵਿੱਚ ਖੁਲ੍ਹਦੇ ਫੀਤੇ ਵਰਗੇ ਅਕਾਰ ਦੀਆਂ ਗਲੈਕਸੀਆਂ ਹੀ ਜ਼ਿੰਦਗੀ ਲਈ ਅਨਕੂਲ ਵਾਤਾਵਰਣ ਪੈਦਾ ਕਰ ਸਕਦੀਆਂ ਹਨ। ਸਾਡੀ ਅਕਾਸ਼ ਗੰਗਾ ਅਜਿਹੀ ਹੀ ਹੈ।

ਬੇਕਾਇਦਾ ਅਕਾਰ ਦੀਆਂ ਗਲੈਕਸੀਆਂ ਮਰ ਚੁੱਕੇ ਸੂਰਜਾਂ ਦੇ ਪਦਾਰਥ ਦਾ ਸੰਗ੍ਰਹਿ ਹੀ ਹੋਇਆ ਕਰਦੀਆਂ ਹਨ। (ਆਮ ਕਰਕੇ ਤਾਂ) ਇਹ ਹੌਲੀ ਹੌਲੀ ਆਪਣਾ ਅੰਡ ਪਲਿੱਕਾ ਪੁਲਾੜ ਵਿੱਚ ਖਿੰਡਾ ਕੇ ਪ੍ਰਕਿਰਤੀ ਦੇ ਹਵਾਲੇ ਕਰ ਦਿੰਦੀਆਂ ਹਨ ਤਾਂ ਜੋ ਬ੍ਰਹਿਮੰਡ ਦੇ ਸਹਿਜ ਵਿਕਾਸ ਵਿੱਚ ਉਹ ਫਿਰ ਕਿਤੇ ਕੰਮ ਆ ਸਕੇ। ਅੰਡਾਕਾਰ ਗਲੈਕਸੀਆਂ ਵਿੱਚ ਤਾਂ ਸਿਰਫ ਗਰਮ ਤਾਰੇ ਹੀ ਹੁੰਦੇ ਹਨ ਜਦਕਿ ਕੁੰਡਲਦਾਰ ਗਲੈਕਸੀਆਂ ਅਤੇ No regular shape ਗਲੈਕਸੀਆਂ ਵਿੱਚ ਖਿਲਰਿਆ ਹੋਇਆ ਪਦਾਰਥ (ਕਾਸਮਿਕ ਧੂੜ ਅਤੇ ਨਿਊਟਰਲ ਅਤੇ ਆਇਨ ਰੂਪੀ ਗੈਸ) ਵੀ ਸ਼ਾਮਿਲ ਹੁੰਦਾ ਹੈ। ਹਰ ਗਲੈਕਸੀ ਦੇ ਕੁੰਡਲਾਂ ਵਿੱਚ ਗਰਮ ਆਇਨ ਰੂਪੀ ਹਾਈਡਰੋਜਨ ਮੌਜੂਦ ਹੁੰਦੀ ਹੈ। ਜੋ ਦੀਂਹਦੀ (ਦਿਸਦੀ) ਰੌਸ਼ਨੀ ਅਤੇ ਤਪਤ ਰੇਡੀਓ ਨਿਕਾਸ ਦੇ ਰੂਪ ਵਿੱਚ ਸ਼ਕਤੀ ਦਾ ਵਿਕਰਣ ਕਰਦੀ ਹੈ। ਕੁਝ ਗਲੈਕਸੀਆਂ ਰੇਡੀਓ ਵੇਵ ਰੇਂਜ ਵਿੱਚ ਰੇਡੀਏਸ਼ਨ ਕਰਦੀਆਂ ਹੋਣ ਕਰਕੇ ਉਹਨਾਂ ਨੂੰ ਰੇਡੀਓ ਗਲੈਕਸੀਆਂ ਕਹਿੰਦੇ ਹਨ। 1960 ਤੋਂ 70 ਤੱਕ ਰੇਡੀਓ ਗਲੈਕਸੀਆਂ ਤੋਂ ਵੀ ਕਈ ਦਰਜਨਾਂ ਵੱਧ ਸ਼ਕਤੀਸ਼ਾਲੀ ਵਿਕਰਣ ਕਰਨ ਵਾਲੇ ਰੇਡੀਓ ਲਹਿਰਾਂ ਦੇ ਸੋਮੇ ਲੱਭੇ ਗਏ ਹਨ, ਇਹਨਾਂ ਨੂੰ ਕੁਆਸਰ ਕਹਿੰਦੇ ਹਨ। ਅਸੀਂ ਕੁਆਸਰ ਬਾਰੇ ਕਈ ਦਿਲਚਸਪ ਤੱਥ ਕਦੀ ਫੇਰ ਕਿਸੇ ਅੰਕ ਵਿੱਚ ਦੱਸਾਂਗੇ। ਹੁਣ ਜ਼ਰਾ ਸੂਰਜਾਂ ਤੋਂ ਅੱਗੇ ਬ੍ਰਹਿਮੰਡੀ ਵਿਕਾਸ ਦੀ ਕ੍ਰਿਆ ਬਾਰੇ ਜਾਣ ਲਵੋ।

**ਸੂਰਜ**– ਲੇਖ ਲੰਮਾ ਲੰਮਾ ਹੁੰਦਾ ਜਾਂਦਾ ਹੋਣ ਕਰਕੇ ਆਪਾਂ ਏਥੇ ਸੂਰਜ ਦੀਆਂ ਵੱਖ–ਵੱਖ ਕਿਸਮਾਂ ਦੀ ਗੱਲ ਵਿਸਥਾਰ ਨਾਲ ਨਾ ਕਰਦੇ ਹੋਏ ਆਪਣੇ ਵਾਲੇ ਅਤੇ ਆਪਣੀ ਕਿਸਮ ਦੇ ਸੂਰਜਾਂ ਦੀ ਉਦਾਹਰਣ ਲੈ ਕੇ ਹੀ ਚੱਲਾਂਗੇ। ਇੱਕ ਸਥਿਰ ਹੋ ਚੁੱਕਾ ਸੂਰਜ ਅਨੇਕ ਬਿਲੀਅਨ ਅਰਬਾਂ ਵਰ੍ਹੇ ਥਰਮੋਨਿਊਕਲੀਅਰ ਭੱਠੀ ਦਾ ਕੰਮ ਕਰਕੇ ਊਰਜਾ ਪੈਦਾ ਕਰਦਾ ਰਹਿੰਦਾ ਹੈ। ਸਾਡਾ ਸੂਰਜ ਤਾਪ ਦੇ ਰੂਪ ਵਿੱਚ ਪ੍ਰਤੀ ਵਰਗ ਸੈਂਟੀਮੀਟਰ/ਸਕਿੰਟ $6\times10^{10}$ ਅਰਗ ਊਰਜਾ ਦਾ ਵਿਕਰਨ ਛੱਡਦਾ ਹੈ। ਇਹ ਊਰਜਾ ਇੰਨੀ ਹੈ ਕਿ 43 ਲੱਖ 74 ਹਜ਼ਾਰ 857 ਕਿਲੋਮੀਟਰ

ਘੇਰੇ (ਜੋ ਸਾਡੇ ਸੂਰਜ ਦਾ ਬਾਹਰੀ ਘੇਰਾ ਹੈ) ਉੱਤੇ ਜੰਮੀ 32 ਫੁੱਟ ਬਰਫ ਦੀ ਤਹਿ ਨੂੰ ਸਿਰਫ ਇੱਕ ਮਿੰਟ ਵਿੱਚ ਪਿਘਲਾ ਸਕਦੀ ਹੈ। ਇਉਂ ਕਰਨ ਨਾਲ ਕੀ ਸੂਰਜ ਦੇ ਪਿੰਡ ਦੀ ਮਾਤਰਾ ਨੂੰ ਘਾਟਾ ਨਹੀਂ ਪੈਂਦਾ ? ਭਾਈ ਸਾਹਬ ਹਰ ਸਕਿੰਟ ਵਿੱਚ ਸਾਡੇ ਸੂਰਜ ਹੋਣੀਂ 4 ਮਿਲੀਅਨ ਟਨ ਦੇਹੀ ਘੱਟ ਕਰਵਾਈ ਜਾਂਦੇ ਹਨ। ਇਹ ਸਿਲਸਿਲਾ ਘੱਟੋ ਘੱਟ 5000,000,000 ਸਾਲ ਤੋਂ ਚੱਲਦਾ ਆਉਂਦਾ ਹੈ। ਪਰ ਇਸ ਹਿਸਾਬ ਨਾਲ ਹੁਣ ਤੱਕ ਸਾਡੇ ਸੂਰਜ ਦਾ ਗੁੱਗਾ ਪੂਜਿਆ ਜਾਣਾ ਚਾਹੀਦਾ ਸੀ। ਅਸਲ ਵਿੱਚ ਪ੍ਰੋਟੋਨ-ਪ੍ਰੋਟੋਨ ਟਰਾਂਸਫਰਮੇਸ਼ਨ ਤੋਂ ਬਿਨਾਂ ਸੂਰਜ ਵਿੱਚ ਇੱਕ ਹੋਰ ਪ੍ਰਕ੍ਰਿਆ ਵੀ ਚੱਲ ਰਹੀ ਹੈ, ਉਹ ਹੈ ਕਾਰਬਨ ਚੱਕਰ। ਹੇਠਾਂ ਦੋਨਾਂ ਪ੍ਰਕ੍ਰਿਆਵਾਂ ਦੀ ਵਿਆਖਿਆ ਦਰਜ ਹੈ।

**(1) ਪ੍ਰੋਟੋਨ-ਪ੍ਰੋਟੋਨ ਟਰਾਂਸਫਰਮੇਸ਼ਨਜ਼**


(ੳ) $H^1 + {}_1H^1 \Rightarrow H^2 + {}_1e^0 + \in$ (ਸਿਗਮਾ)


(ਅ) ${}_1H^2 + {}_1H^2 \Rightarrow {}_2He^4 + \gamma$ (ਗਾਮਾ)


(ੲ) ${}_2He^3 + {}_2He^3 \Leftarrow {}_2He^4 + {}_1H^1 + {}_1H^1 + \gamma$ (ਗਾਮਾ)

ਇੱਥੇ $\in$ ਊਰਜਾ ਲਈ $\gamma$ ਗਾਮਾ ਫਟਨ ਦੇ ਵਿਕਰਣ ਨੂੰ ਦਰਸਾਉਂਦਾ ਹੈ। ਹਰੇਕ ${}_1H^1$=1.0759 ਐਟਮੀ ਸਟੈਂਡਰ ਇਕਾਈਆਂ ਹਰੇਕ ${}_2He^4$=4.00278 ਐਟਮੀ ਸਟੈਂਡਰਡ

**(2) ਕਾਰਬਨ ਚੱਕਰ**

- ${}_6C^{12} + {}_1H^1 \rightarrow {}_6N^{13} + \gamma$
- ${}_7N^{13} \rightarrow {}_6C^{13} + {}_1e^0 + \in$
- ${}_6C^{13} + {}_1H^1 \rightarrow {}_7N^{14} + \gamma$
- ${}_7N^{14} + {}_1H^1 \rightarrow {}_8O^{15} + \gamma$
- ${}_8O^{15} \rightarrow {}_7N^{15} + {}_1e^0 + \in$
- ${}_7N^{15} + {}_1H^1 \rightarrow {}_6C^{12} + {}_2He^4 + \gamma$

ਦੋਹਾਂ ਪ੍ਰਤੀਕਿਰਿਆਵਾਂ ਨਾਲ ਹਾਈਡ੍ਰੋਜਨ ਦੇ ਚਾਰ ਪ੍ਰੋਟੋਨ ਹੀਲੀਅਮ ਦੇ ਇੱਕ ਨਿਊਕਲੀਅਸ ਵਿੱਚ ਵਟਦੇ ਰਹਿੰਦੇ ਹਨ ਅਤੇ ਕੁਲ ਉਪਜੀ ਊਰਜਾ ਦੀ ਮਾਤਰਾ $\Rightarrow$ 4×1.00759−4.00278 ਫਰਕ ਜੋ ਸੂਰਜੀ ਮਾਤਰਾ ਨੂੰ ਪਿਆ =0.02758amu.

ਸਾਡਾ ਸੂਰਜ ਸਾਡੀ ਅਕਾਸ਼ ਗੰਗਾ ਦੇ ਕੇਂਦਰ ਤੋਂ 80 ਹਜ਼ਾਰ ਪ੍ਰਕਾਸ਼ ਵਰ੍ਹੇ ਦੂਰ ਹੈ ਅਤੇ ਇਸਦੇ ਕੇਂਦਰ ਦੁਆਲੇ ਲੱਗਭੱਗ ਅੰਡਾਕਾਰ ਪੰਧ ਉੱਤੇ 19 ਕਿਲੋਮੀਟਰ ਪ੍ਰਤੀ ਸਕਿੰਟ ਦੀ ਰਫਤਾਰ ਨਾਲ ਘੁੰਮਦਾ ਹੋਇਆ 250 ਮਿਲੀਅਨ ਜ਼ਮੀਨੀ ਸਾਲਾਂ ਵਿੱਚ ਇੱਕ ਗੇੜਾ ਪੂਰਾ

ਕਰ ਲੈਂਦਾ ਹੈ। ਇਸਨੂੰ ਇੱਕ ਬ੍ਰਹਿਮੰਡੀ ਸਾਲ ਆਖੀਦਾ ਹੈ। ਸਾਡੇ ਸੂਰਜ ਨੇ ਜਨਮ ਤੋਂ ਲੈ ਕੇ ਹੁਣ ਤੱਕ ਹਾਲੇ ਅਕਾਸ਼-ਗੰਗਾ ਵਿੱਚ ਸਿਰਫ ਪੰਦਰਾਂ ਸੋਲ੍ਹਾਂ ਗੇੜੇ ਪੂਰੇ ਕੀਤੇ ਹਨ ਅਤੇ ਇਉਂ ਸੂਰਜ ਦੀ ਉਮਰ ਹਾਲੇ 15-16 ਵਰ੍ਹੇ ਦੀ ਹੈ। ਏਨੀ ਕੁ ਉਮਰ ਹੀ ਇਸ ਦੀ ਬਾਕੀ ਹੈ। ਮਗਰੋਂ ਸੂਰਜ (ਜਾਂ ਸਾਰੇ ਸੂਰਜਾਂ) ਨੂੰ ਕੀ ਵਾਪਰ ਜਾਂਦਾ ਹੈ ? ਇਸ ਬਾਰੇ ਅੱਜ ਤੱਕ ਦਾ ਅਧਿਐਨ ਅਤੇ ਨਿਕਲੇ ਸਿੱਟੇ ਹੇਠਾਂ ਦਰਜ ਹਨ। ਵੈਸੇ ਸਾਡਾ ਵਿਗਿਆਨ ਧਰਮਾਂ ਵਾਂਗ ਠਾਹ ਸੋਟਾ ਮਾਰ ਕੇ ਸਿੱਟੇ ਨਹੀਂ ਕੱਢਦਾ। ਧਰਮਾਂ ਅਨੁਸਾਰ ਤਾਂ ਉਹੀ ਅੰਤਮ ਸੱਚ ਹੈ ਜੋ ਮਨੁੱਖ ਨੇ ਅੱਜ ਤੋਂ ਚਾਰ ਪੰਜ ਹਜ਼ਾਰ ਵਰ੍ਹੇ ਪਹਿਲੇ ਜਾਣ ਲਿਆ ਸੀ। ਵਿਗਿਆਨ ਹਰ ਰੋਜ਼ ਨਵੇਂ ਸਰਵੇਖਣਾਂ ਨਾਲ ਨਵੀਆਂ ਪ੍ਰਾਪਤੀਆਂ ਕਰਕੇ ਹਾਸਲ ਕਰਕੇ ਪਿਛਲੇ ਗਿਆਨ ਨੂੰ ਸੰਵਾਰਦਾ ਅਤੇ ਉਸ ਵਿੱਚ ਵਿਕਾਸ ਕਰਦਾ ਹੈ। ਅਜੇ ਸਿਰਫ 3 ਕੁ ਸੌ ਵਰ੍ਹਿਆਂ ਤੋਂ ਸੂਰਜਾਂ ਦੇ ਧਿਆਨ ਪੂਰਵਕ ਅਤੇ ਵਿਧੀਵੱਤ ਸਰਵੇਖਣ ਸ਼ੁਰੂ ਹੋਏ ਹਨ। 300 ਵਰ੍ਹੇ ਸੂਰਜੀ ਅਧਿਐਨ ਲਈ ਕਿੰਨੇ ਕੁ ਹਨ ? ਸਾਡੇ 300 ਸਾਲ ਕਿਸੇ ਸੂਰਜ ਦੀ ਉਮਰ ਦੇ ਮਸਾਂ 60 ਕੁ ਸਕਿੰਟ ਬਣਦੇ ਹਨ। ਧਰਤੀ ਦੇ ਜੰਤੂਆਂ ਦੀ ਔਸਤ ਉਮਰ 100 ਕੁ ਵਰ੍ਹੇ ਹੈ ਅਤੇ ਜੇ 100 ਸਾਲ ਜੀਣ ਵਾਲੇ ਕਿਸੇ ਜੰਤੂ ਦੀ ਸਰੀਰ ਪ੍ਰਣਾਲੀ ਦਾ ਸਾਡੇ ਪਾਸ 60 ਕੁ ਸਕਿੰਟ ਦਾ ਸਹੀ ਰਿਕਾਰਡ ਹੋਵੇ ਵੀ ਤਾਂ ਉਸ ਤੋਂ ਉਹਦੇ ਪੂਰੇ ਜੀਵਨ ਚੱਕਰ ਬਾਰੇ ਕਿੰਨਾ ਕੁ ਜਾਣ ਸਕਦੇ ਹਾਂ ? ਪਰ ਅਜਿਹਾ ਮਾਮਲਾ ਕੇਵਲ ਤਦ ਹੀ ਹੁੰਦਾ ਹੈ ਜੇ ਸਾਡੇ ਪਾਸ ਸਿਰਫ ਇੱਕ ਜੰਤੂ ਦਾ 60 ਸਕਿੰਟੀ ਰਿਕਾਰਡ ਹੀ ਹਾਸਲ ਹੋਵੇ। ਖੁਸ਼ਕਿਸਮਤੀ ਨਾਲ ਸੂਰਜੀ ਅਧਿਐਨ ਵਿੱਚ ਅਜਿਹਾ ਨਹੀਂ ਹੈ। ਸਾਡੇ ਪਾਸ ਅਧਿਐਨ ਲਈ ਕੇਵਲ ਇੱਕ ਜੰਤੂ ਨਹੀਂ ਸਗੋਂ ਵੱਗਾਂ ਦੇ ਵੱਗ ਹਨ ਅਤੇ ਵੱਗਾਂ ਵਿੱਚ ਵੱਖ-ਵੱਖ ਉਮਰਾਂ ਦੇ ਜਾਨਵਰ (ਸੂਰਜ) ਮੌਜੂਦ ਹਨ। ਖੁਸ਼ਕਿਸਮਤੀ ਇਹ ਹੈ ਕਿ ਸੂਰਜਾਂ ਦੀ ਵਿਕਾਸ ਪ੍ਰਣਾਲੀ ਜਿਊਂਦੀ ਜਾਗਦੀ ਦੇਹ ਪ੍ਰਣਾਲੀ ਵਾਂਗ ਗੁੰਝਲਦਾਰ ਨਹੀ ਹੈ। ਆਧੁਨਿਕ ਭੌਤਿਕ ਵਿਗਿਆਨ ਦੀਆਂ ਕੇਵਲ 5 ਕੁ ਸਮੀਕਰਣਾਂ (Equations) ਨਾਲ ਹੀ ਸੂਰਜਾਂ ਦੀ ਜੀਵਨ ਪ੍ਰਣਾਲੀ ਜਾਨਣੀ ਸੰਭਵ ਹੈ (ਥਾਂ ਦੇ ਸਰਫੇ ਤੇ ਬੇਲੋੜਾ ਹੋਣ ਕਾਰਣ ਅਸੀਂ ਸਮੀਕਰਨਾਂ ਦਾ ਵੇਰਵਾ ਨਹੀਂ ਦੇ ਸਕੇ) ਸੂਰਜ ਵੱਲੋਂ ਸੂਰਜ ਦੀ ਉਮਰ ਭੋਗੇ ਜਾਣ ਤੋਂ ਬਾਅਦ ਉਸ ਵਿਚਲੇ ਪਦਾਰਥ ਤੇ ਪੰਜ ਤਰ੍ਹਾਂ ਦੇ ਹਸ਼ਰ ਹੋ ਸਕਦੇ ਹਨ। ਇੱਕ-ਲਾਲ ਦਿਓ, ਦੋ-ਚਿੱਟਾ ਬੌਣਾ, ਤੀਜਾ-ਸੁਪਰਨੋਵਾ, ਚੌਥਾ-ਨਿਊਟਰਾਨ ਤਾਰਾ, ਪੰਜਵਾਂ-ਬਲੈਕ ਹੋਲ।

**ਲਾਲ ਦਿਉ (Red Giant)--** ਜਦੋਂ ਥਰਮੋ-ਨਿਊਕਲੀਅਰ ਪ੍ਰਤੀਕਿਰਿਆਵਾਂ ਰਾਹੀਂ ਊਰਜਾ ਨਿਕਾਸ ਨਾਲ ਹਾਈਡਰੋਜਨ ਦਾ ਇੱਕ ਵੱਡਾ ਤਾਰਾ ਬਲ ਚੁੱਕਦਾ ਹੈ ਸੂਰਜ ਵਿਚਕਾਰਲੀ ਗਿਰੀ ਹੀਲੀਅਮ ਦੀ ਬਣ ਚੁੱਕਦੀ ਹੈ ਅਤੇ ਪਾਸੇ ਵਾਲਾ ਖੋਲ ਹਾਈਡਰੋਜਨ ਦਾ। ਉਦੋਂ ਗਿਰੀ ਦਾ ਤਾਪਮਾਨ ਵੱਧਦਾ ਹੈ ਅਤੇ ਗਰੂਤਾ ਸੰਗੋੜ ਤੇਜ਼ ਹੋ ਜਾਂਦਾ ਹੈ। ਸਿੱਟੇ ਵਜੋਂ

ਹੀਲੀਅਮ ਭਾਰੇ ਤੱਤਾਂ ਵਿੱਚ ਬਦਲਣ ਲੱਗਦਾ ਹੈ ਅਤੇ ਊਰਜਾ ਨਿਕਾਲ ਵੱਧ ਤੀਬਰ ਹੋ ਜਾਂਦਾ ਹੈ। ਇੰਝ ਸੂਰਜ ਦਾ ਬਾਹਰਲਾ ਖੋਲ ਫੈਲਣ ਲੱਗ ਕੇ 250 ਤੋਂ ਹਜ਼ਾਰ ਗੁਣਾ ਵੱਡਾ ਹੋ ਜਾਂਦਾ ਹੈ। ਸੂਰਜ ਦੀ ਇਸ ਸਥਿਤੀ ਨੂੰ Red Giant ਕਹਿੰਦੇ ਹਨ। ਸਾਡਾ ਸੂਰਜ ਲਾਲ ਦਿਓ ਬਣਿਆ ਤਾਂ ਇਹ ਬੁੱਧ, ਸ਼ੁੱਕਰ (ਤੇ ਸੰਭਵ ਹੈ ਧਰਤੀ ਨੂੰ ਵੀ) ਸੜ੍ਹਾਕ ਕੇ ਨਿਗਲ ਜਾਵੇਗਾ।

**ਚਿੱਟਾ ਬੌਣਾ (White Dwarf)--** ਜਦ ਨਿਊਕਲੀਅਰ ਬਾਲਣ (ਹੀਲੀਅਮ ਅਤੇ ਦੂਜੇ ਤੱਤ) ਵਰਤੇ ਜਾ ਚੁੱਕੇ ਸੂਰਜ ਦੀ ਗਿਰੀ ਅੰਤਿਮ ਸੀਮਾ ਤੱਕ ਸੁੰਗੜੀ ਹੀ ਸੁੰਗੜੀ ਜਾਂਦੀ ਹੈ। ਸੰਗੋੜ ਕੇਵਲ ਤਦ ਹੀ ਬੰਦ ਹੁੰਦਾ ਹੈ ਜਦ ਇਲੈਕਟ੍ਰਾਨਾਂ ਨੂੰ ਹੋਰ ਬਹੁਤਾ ਚਿਰ ਇਕੱਠੇ ਰਹਿਣ ਲਈ ਮਜਬੂਰ ਨਹੀਂ ਕੀਤਾ ਜਾ ਸਕਦਾ (ਪੌਲੀ ਐਕਸਕਲੂਜਨ ਨਿਯਮ ਅਨੁਸਾਰ ਦੋ ਇਲੈਕਟ੍ਰਾਨ ਬਹੁਤ ਹੀ ਥੋੜ੍ਹੇ ਥਾਂ ਵਿੱਚ ਤਾੜੇ ਨਹੀਂ ਜਾ ਸਕਦੇ) ਇਸ ਅਵਸਥਾ ਵਿੱਚ ਇਲੈਕਟ੍ਰਾਨਾਂ ਦਾ ਦਬਾਓ ਸੰਗੋੜ ਨੂੰ ਬਰੇਕਾਂ ਲਾ ਦਿੰਦਾ ਹੈ ਤੇ ਤਾਰੇ ਦੀ ਇਹ ਸਟੇਜ ਉਸਨੂੰ "ਚਿੱਟਾ ਬੌਣਾ" ਨਾਮ ਦਿੰਦੀ ਹੈ। ਚਿੱਟੇ ਬੌਣੇ ਸੂਰਜਾਂ ਵਿੱਚ ਪਦਾਰਥ ਮਾਤਰਾ ਇੰਨੀ ਸੰਘਣੀ ਹੁੰਦੀ ਹੈ ਉਸ ਦਾ ਇੱਕ ਚਿਮਚਾ ਹੀ ਧਰਤੀ ਉੱਤੇ ਸਾਢੇ ਸੱਤ ਟਨ ਤੁਲੇਗਾ। ਹੁਣ ਨਿਊਕਲੀਅਰ ਪ੍ਰਤੀਕਿਰਿਆਵਾਂ ਬੰਦ ਹੋ ਜਾਂਦੀਆਂ ਹਨ ਅਤੇ ਚਿੱਟਾ ਬੌਣਾ ਠੰਡਾ ਹੋਣ ਲੱਗਦਾ ਹੈ।

**ਸੁਪਰਨੋਵਾ (Supernova)--** ਪਰ ਜੇ ਸੂਰਜ ਦੀ ਦੇਹ ਸਾਡੇ ਵਾਲੇ ਸੂਰਜ ਤੋਂ ਤਿੰਨ ਚਾਰ ਗੁਣਾ ਵੱਡੀ ਹੋਵੇ ਤਾਂ ਸੂਰਜ ਬੁਢਾਪਾ ਹੋਰ ਤਰ੍ਹਾਂ ਦੇ ਭਾਗ ਹੰਢਾਉਂਦਾ ਹੈ। ਉਦੋਂ ਵੀ ਲਾਲ ਦਿਓ ਤੱਕ ਸੂਰਜੀ ਜੀਵਨ ਚੱਕਰ ਪਹਿਲਾਂ ਵਾਂਗ ਹੀ ਚੱਲਦਾ ਹੈ। ਪਰ ਹੁਣ ਸੰਗੋੜ ਇੰਨਾ ਬਲੀ ਹੁੰਦਾ ਹੈ ਕਿ ਇਲੈਕਟ੍ਰਾਨ ਦਬਾਓ ਸੂਰਜ ਦੇ ਚਿੱਟਾ ਬੌਣਾ ਬਣਨ ਤੇ ਸੁੰਗੜਨ ਕਿਰਿਆ ਨੂੰ ਠੱਲ ਨਹੀਂ ਪਾ ਸਕਦਾ। ਸਾਡੇ ਸੂਰਜ ਤੋਂ 14 ਗੁਣਾ ਵੱਡੀ ਮਾਤਰਾ ਵਾਲੇ ਲਾਲ ਦਿਓ ਸੂਰਜਾਂ ਵਿੱਚ ਸੰਗੋੜ ਸ਼ੁਰੂ ਹੋਣ ਉੱਤੇ ਅੰਦਰਲਾ ਭਾਗ ਬਾਹਰਲੇ ਨਾਲੋਂ ਬਹੁਤ ਹੀ ਤੇਜ਼ੀ ਤੇ ਸੁੰਗੜਦਾ ਹੈ। ਬਹੁਤੇਰੇ ਦਬਾਓ ਅਤੇ ਟਿੱਕੀ ਦੇ ਉਪਜਾਏ ਉੱਚ ਤਾਪਮਾਨ ਕਾਰਨ ਨਿਊਕਲਅਰ ਕ੍ਰਿਆਵਾਂ ਇੰਨੀਆਂ ਤੇਜ਼ ਹੋ ਜਾਂਦੀਆਂ ਹਨ ਕਿ ਊਰਜਾ ਨਿਕਾਲ ਭਿਅੰਕਰ ਹੋ ਜਾਂਦਾ ਹੈ। ਇਸ ਨਾਲ ਦੋ ਗੱਲਾਂ ਹੋ ਸਕਦੀਆਂ ਹਨ।

(1) ਬਾਹਰੀ ਖੋਲ ਧਮਾਕੇ ਨਾਲ ਫਟ ਕੇ ਪੁਲਾੜ ਵਿੱਚ ਖਿੰਡ ਜਾਏ–ਸੁਪਰਨੋਵਾ ਭੜਕ।

(2) ਟਿੱਕੀ ਵਾਲਾ ਭਾਗ ਬੁਰੀ ਤਰ੍ਹਾਂ ਨਪੀੜ ਹੋ ਕੇ ਚਿੱਟਾ ਬੌਣਾ ਬਣ ਜਾਵੇ।

**ਨਿਊਟਰਾਨ ਤਾਰਾ (Neutron Star)--** ਇਹ ਨਿਊਕਲੀਅਰ ਪ੍ਰਤੀਕਿਰਿਆਵਾਂ ਕਿਵੇਂ ਬੰਦ ਹੁੰਦੀਆਂ ਹਨ ? ਇਲੈਕਟ੍ਰਾਨ ਨਪੀੜਨਾਂ ਨਾਲ ਪ੍ਰੋਟਾਨਾਂ ਵਿੱਚ ਧੱਕੇ ਜਾਂਦੇ ਹਨ, ਅਤੇ ਨਿਊਟ੍ਰਾਨਾਂ ਦੇ ਵਿਰੋਧੀ ਦਬਾਓ ਤੀਕ ਨਪੀੜੇ ਹੀ ਨਪੀੜੇ ਤੁਰੇ ਜਾਂਦੇ ਹਨ। ਅੰਤ ਦੋਹਾਂ ਦਾ ਇੱਕ ਸਮੀਕਰਨ ਬਣ ਜਾਂਦਾ ਹੈ। ਨਿਊਟ੍ਰਾਨਾਂ ਵਿਚਲਾ ਸਮਚਾਰਜੀ ਧਕੇਲ ਬਲ ਸੰਗੋੜ

ਦਿੰਦਾ ਹੈ। ਅਜਿਹਾ ਠੰਡਾ ਹੋ ਚੁੱਕਾ ਚਿੱਟਾ ਬੌਣਾ ਨਿਊਟ੍ਰਾਨ ਤਾਰਾ ਬਣ ਨਿਕਲਦਾ ਹੈ। ਨਿਊਟ੍ਰਾਨ ਤਾਰੇ ਦਾ ਅਕਾਰ 10 ਕੁ ਕਿਲੋਮੀਟਰ ਤੱਕ ਹੀ ਹੁੰਦਾ ਹੈ। ਪਰ ਸੰਘਣਾ ਇੰਨਾ ਹੁੰਦਾ ਹੈ ਕਿ ਇਸਦੇ ਪਦਾਰਥ ਦਾ ਇੱਕ ਫੁੱਟਬਾਲ ਭਰਿਆ ਜਾਵੇ ਤਾਂ ਭਾਰ ਇੱਕ ਟ੍ਰਿਲੀਅਨ ਟਨ ਤੱਕ ਹੋਵੇਗਾ।

**ਬਲੈਕ ਹੋਲ (Black Hole)--** ਜੇ ਸੂਰਜ ਦਾ ਅਕਾਰ ਉਦੂੰ ਵੀ ਵੱਡਾ ਹੋਵੇ ? ਮੰਨ ਲਵੋ ਸਾਡੇ ਵਾਲੇ ਨਾਲੋਂ 10 ਗੁਣਾ। ਇਸ ਹਾਲਤ ਵਿੱਚ ਵੀ ਨਿਊਟ੍ਰਾਨ ਤਾਰੇ ਤੱਕ ਉਹੀ ਕਹਾਣੀ ਬਣੇਗੀ, ਪਰ ਸੰਗੋੜ ਇੰਨਾ ਬਲਵਾਨ ਹੋ ਜਾਂਦਾ ਹੈ ਕਿ ਇੱਕ ਨਿਊਟ੍ਰਾਨ ਦਬਾਓ ਤੇ ਵੀ ਭਾਰੂ ਹੋ ਜਾਂਦਾ ਹੈ। ਉਦੋਂ ਫਿਰ ਸੰਗੋੜ ਕ੍ਰਿਆ ਇੱਕ ਅਨਿਸ਼ਚਿਤ ਕਾਲ ਤੱਕ ਜਾਰੀ ਰਹਿੰਦੀ ਹੈ। ਨਤੀਜੇ ਵਜੋਂ ਬਲੈਕ ਹੋਲ ਦਾ ਜਨਮ ਹੁੰਦਾ ਹੈ। ਬਲੈਕ ਹੋਲ ਇੱਕ ਮਹਾਂਕਾਲ ਵਰਗੀ ਸ਼ੈਅ ਹੈ ਜਾਂ ਸਮਝੋ ਕਿ ਇੱਕ ਰਹੱਸਮਈ ਪੁਲਾੜੀ ਖੂਹ ਹੈ ਜਿਸ ਵਿੱਚ ਸੂਰਜਾਂ ਦੇ ਸੂਰਜ ਤਾਂ ਕੀ ਗਲੈਕਸੀਆਂ ਦੀਆਂ ਗਲੈਕਸੀਆਂ ਗਰਕ ਹੋ ਜਾਂਦੀਆਂ ਹਨ। ਇਸ ਦੇ ਵੱਡੇ ਦਰਜੇ ਉੱਤੇ ਸੁੰਗੜਾਓ ਅਤੇ ਘਣਤਾ ਕਾਰਨ ਬਲੈਕ ਹੋਲ ਦੇ ਗਰੂਤਾ ਪ੍ਰਭਾਵ ਇੰਨੇ ਮਹਾਂ ਸ਼ਕਤੀਸ਼ਾਲੀ ਹੁੰਦੇ ਹਨ ਕਿ ਇੰਨ੍ਹਾਂ ਦੀ ਵਿਆਖਿਆ ਲਈ ਕੇਵਲ ਆਇਨਸਟਾਈਨ ਦਾ ਸਾਪੇਖਤਾ ਸਿਧਾਂਤ ਹੀ ਕਾਰਗਰ ਹੋ ਸਕਦਾ ਹੈ। ਇਸ ਥਿਊਰੀ ਦੀ ਇੱਕ ਮਾਨਤਾ ਇਹ ਹੈ ਕਿ ਨਾ ਮੈਟਰ ਅਤੇ ਨਾ ਅਨਰਜੀ ਹੀ ਇਸ ਭਾਂਤ ਦੇ ਸੰਗੋੜ ਤੋਂ ਭੱਜ ਕੇ ਜਾ ਸਕਦੇ ਹਨ। ਪ੍ਰਕਾਸ਼ ਤਰੰਗਾਂ, ਚੁੰਬਕੀ ਤਰੰਗਾਂ, ਤਾਪ ਸੰਚਾਰਨ ਤਰੰਗਾਂ ਅਤੇ ਰੇਡੀਏਸ਼ਨ ਤਰੰਗਾਂ ਤੱਕ ਵੀ ਬਲੈਕ ਹੋਲ ਆਪਣੇ ਵੱਲ ਖਿੱਚ ਲੈਂਦਾ ਹੈ ਅਤੇ ਇਸ ਬਲੈਕ ਹੋਲ ਦਾ ਅਕਾਰ ਬੜਾ ਹਾਸੋਹੀਣਾ ਹੁੰਦਾ ਹੈ। ਮਸਾਂ ਸਾਢੇ ਤਿੰਨ ਕਿਲੋਮੀਟਰ (ਲਗਭਗ) ਪਰ ਇਹ ਅਕਾਰ ਸਦਾ ਮੁਢਲੇ ਸੂਰਜ ਦੇ ਪਦਾਰਥ ਦੀ ਮਾਤਰਾ ਤੋਂ ਨਿਸਬਤੀ ਹੁੰਦਾ ਹੈ। ਇਹ ਤਾਂ ਹਨ ਅਕਾਸ਼ ਗੰਗਾਵਾਂ ਵਿੱਚ ਸੂਰਜਾਂ ਦੇ ਬਣਕੇ ਅਤੇ ਫਿਰ ਵੱਖ-ਵੱਖ ਤਕਦੀਰਾਂ ਭੋਗ ਕੇ ਹਾਸਲ ਹੋਣ ਵਾਲੇ ਅੰਤ। ਪਰ ਪਹਿਲਾਂ ਜਦ ਕੋਈ ਨੇਬੂਲਾ ਅਕਾਸ਼ ਗੰਗਾ ਵਿੱਚ ਵੜਦਾ ਹੈ ਤਾਂ ਥੋੜ੍ਹੀ ਕੁ ਉਸ ਸਮੇਂ ਦੀ ਝਲਕਣੀ ਵੇਖ ਲਵੋ। ਅਕਾਸ਼ ਗੰਗਾ ਵਿੱਚ ਬਣੇ ਅਤੇ ਬਣ ਰਹੇ ਅਰਬਾਂ ਖਰਬਾਂ ਸੂਰਜ ਨੇਬੂਲਾ ਦੇ ਪੁਰਾਣੇ ਖੇਤਰਫਲ ਦੇ ਅੰਦਰ-ਅੰਦਰ ਗਲੈਕਸੀ ਕੇਂਦਰ ਦੇ ਦੁਆਲੇ ਦੇਹ ਗੇੜੇ ਤੇ ਗੇੜਾ ਕੱਢੀ ਜਾਂਦੇ ਹਨ। ਸ਼ੁਰੂ ਸ਼ੁਰੂ ਵਿੱਚ ਗਰੂਤਾ ਖਿੱਚਾਂ, ਧੱਕਿਆਂ, ਕੇਂਦਰ ਪ੍ਰਸਾਰ ਬਲਾਂ ਅਤੇ ਆਪਸੀ ਖਿੱਚ ਸੰਤੁਲਨਾਂ ਦਾ ਸੁਮੇਲ ਨਹੀਂ ਬੈਠਦਾ। ਉਦੋਂ ਸੂਰਜਾਂ ਦੇ ਰਾਹ ਉਸ ਭਾਂਤ ਦੇ ਹੁੰਦੇ ਹਨ ਜਿਵੇਂ ਮੁਰੱਬੇਬੰਦੀ ਦਾ ਅੰਤਿਮ ਫੈਸਲਾ ਹੋਣ ਤੋਂ ਪਹਿਲਾਂ ਪਿੰਡ ਵਿੱਚ ਪਗਡੰਡੀਆਂ ਅਤੇ ਰਾਹਾਂ ਦਾ ਕੁਝ ਚਿਰ ਹਾਲ ਰਹਿੰਦਾ ਹੈ। ਘੁੰਮ ਰਹੇ ਕਈ ਸੂਰਜ ਇੱਕ ਦੂਜੇ ਦੇ ਬਹੁਤ ਲਾਗੇ ਆ ਜਾਂਦੇ ਹਨ। ਵੱਡਾ ਸੂਰਜ ਨੇੜੇ ਆਏ ਨਿੱਕੇ ਸੂਰਜ ਨੂੰ ਖਿੱਚ ਕੇ ਹਜ਼ਮ ਕਰ ਜਾਂਦਾ ਹੈ। ਜਾਂ ਉਸਦੇ ਪਦਾਰਥ ਨੂੰ ਕਸੂਤਾ ਜਿਹਾ ਧੱਕਾ

ਦੇ ਕੇ ਉਸਦੀ ਗੋਲਾਈ ਵਿਗਾੜ ਦਿੰਦਾ ਹੈ। ਕਈ ਸੂਰਜ ਪਿਚਕ ਜਾਂਦੇ ਹਨ। ਕਈ ਖਿੰਡਰ ਜਾਂਦੇ ਹਨ ਅਤੇ ਕਈ ਪਤੰਗੀ ਪੂਛਾਂ ਵਰਗੀਆਂ ਕਰੋੜਾਂ ਮੀਲ ਲੰਬੀਆਂ ਪਿਚਕਾਰੀ ਪੂਛਾਂ ਲੈ ਕੇ ਆਪਣੇ ਰਾਹੇ ਗਿੱਦੜਾਂ ਵਾਂਗ ਭੱਜ ਤੁਰਦੇ ਹਨ। ਇਸ ਤਰ੍ਹਾਂ ਭੱਜਣਾਂ ਤਾਂ ਖਾਸ ਔਖਾ ਨਹੀਂ। ਪਰ ਧੁਰੀ ਦੁਆਲੇ ਗੇੜਾ ਕੱਢਣ ਵੇਲੇ ਪੂਛ ਬੜੀ ਬੇਸੁਆਦੀ ਪੈਦਾ ਕਰਦੀ ਹੈ। ਕਰੌੜਾਂ ਮੀਲ ਲੰਮੀ ਇਸ ਪਿਚਕਾਰੀ ਪੂਛ ਵਿਚਲਾ ਗੈਸੀ ਮਾਦਾ ਸੂਰਜ ਦੇ ਕੇਂਦਰ ਤੋਂ ਬਹੁਤਾ ਦੂਰ ਹੋ ਜਾਣ ਕਾਰਨ ਤਾਪਮਾਨ ਪੱਖੋਂ ਠਰਨਾ ਸ਼ੁਰੂ ਹੋ ਜਾਂਦਾ ਹੈ। ਉਹ ਵਧੇਰੇ ਨਿੱਗਰ ਹੋਣ ਲੱਗਦਾ ਹੈ ਅਤੇ ਹੌਲੀ ਹੌਲੀ ਨਿਊਕਲਰ ਪ੍ਰਤੀਕ੍ਰਿਆਵਾਂ ਨਾਲੋਂ ਨਾਤਾ ਤੋੜ ਬਹਿੰਦਾ ਹੈ ਫਿਰ ਇਸ ਵੇਲੇ ਨੂੰ ਪੂਛ ਦਾ ਬਾਹਰਲਾ ਭਾਗ ਅੰਦਰ ਵਾਲੇ ਗੈਸੀ ਰੂਪ ਦੇ ਵੱਡੇ ਹਿੱਸੇ ਨਾਲੋਂ ਟੁੱਟ ਕੇ ਵੱਖ ਹੋ ਜਾਂਦਾ ਹੈ। ਉਹ ਉਸੇ ਘੇਰੇ ਵਿੱਚ ਤੇ ਲੱਗਭੱਗ ਉਸੇ ਰਫਤਾਰ ਵਿੱਚ ਘੁੰਮਣਾ ਜਾਰੀ ਰੱਖਦਾ ਹੈ ਅਤੇ ਅੰਤਿਮ ਹੋਂਦ ਵਜੋਂ ਗ੍ਰਹਿ ਹੋ ਕੇ ਨਿਬੜਦਾ ਹੈ। ਹੌਲੀ-ਹੌਲੀ ਸਾਰੀ ਪੂਛ ਦਾ ਮਾਦਾ ਵੱਖ-ਵੱਖ ਥਾਵਾਂ ਤੋਂ ਟੁੱਟ ਕੇ ਗ੍ਰਹਿਆਂ ਵਿੱਚ ਵੱਟ ਜਾਂਦਾ ਹੈ ਜਾਂ ਏਧਰ ਉਧਰ ਖਿੰਡ ਜਾਂਦਾ ਹੈ। ਪਰ ਗ੍ਰਹਿ ਜਨਮਣੇ ਹਰੇਕ ਸੂਰਜ ਦੇ ਭਾਗੀਂ ਨਹੀਂ ਅਤੇ ਇਹ ਵੀ ਜ਼ਰੂਰੀ ਨਹੀਂ ਕਿ ਹਰ ਗ੍ਰਹਿ ਕੇਵਲ ਇਸੇ ਵਿਧੀ ਨਾਲ ਹੋਂਦ ਵਿੱਚ ਆਵੇ। ਹੋਰ ਵੀ ਕਈ ਢੰਗ ਹਨ। ਫਿਰ ਮੁੱਦਤਾਂ ਬੀਤਣ ਉੱਤੇ ਹੌਲੀ-ਹੌਲੀ ਸੂਰਜ ਅਕਾਸ਼ ਵਿੱਚ ਮੁਰੱਬੇਬੰਦੀ ਕਰ ਲੈਂਦੇ ਹਨ, ਭਾਵ ਇੱਕ ਦੂਜੇ ਦੇ ਰਾਹ ਵਿੱਚ ਗੜਬੜ ਦਾ ਸੰਸਾ ਮੁੱਕ ਜਾਂਦਾ ਹੈ ਅਤੇ ਉਨ੍ਹਾਂ ਦੇ ਰਾਹਾਂ ਅਤੇ ਅਕਾਰਾਂ ਵਿੱਚ ਨਿਸ਼ਚਤਤਾ ਆ ਜਾਂਦੀ ਹੈ।

ਅਕਾਸ਼ ਗੰਗਾਵਾਂ ਦੀਆਂ ਤਿੰਨ ਕਿਸਮਾਂ 'ਚੋਂ ਸਾਡੇ ਵਾਲੀ ਅਕਾਸ਼ ਗੰਗਾ ਕੁੰਡਲੀਦਾਰ (Spiral) ਕਿਸਮ ਦੀ ਹੈ। ਇਸ ਦਾ ਰੂਪ ਖੁੱਲ੍ਹ ਰਹੇ ਫੀਤੇ ਵਰਗਾ ਹੈ ਅਤੇ ਅਕਾਰ ਪੱਖੋਂ ਥੋੜ੍ਹਾ ਕੁ ਬੱਚਿਆਂ ਦੇ ਖੇਡਣ ਵਾਲੀ ਗੁੱਲੀ ਵਰਗੀ ਹੈ। ਇਸ ਦੇ ਕੇਂਦਰ ਵਿੱਚ ਲਾਗੇ ਲਾਗੇ ਸਥਿਤ ਸੂਰਜਾਂ ਦਾ ਇੱਕ ਨਿਊਕਲੀਅਸ ਬਣਦਾ ਹੈ। ਇਸ ਨਿਊਕਲੀਅਸ ਵਿੱਚੋਂ ਅਨੇਕਾਂ ਕੁੰਡਲੀਦਾਰ ਰੇਖਾਵਾਂ ਨਿਕਲਦੀਆਂ ਹਨ। ਇਹਨਾਂ ਰੇਖਾਵਾਂ ਉੱਤੇ ਹੀ ਵੱਡੇ-ਵੱਡੇ ਚਮਕੀਲੇ ਸੂਰਜ ਆਉਂਦੇ ਹਨ ਅਤੇ ਇਹਨਾਂ ਦੀ ਸੇਧ ਵਿੱਚ ਹੀ ਅੱਗੇ ਅਕਾਸ਼ ਗੰਗਾ ਦੇ ਬਾਹਰਲੇ ਸਿਰੇ ਉੱਤੇ ਗੈਸੀ ਪਦਾਰਥਾਂ ਦੇ ਬੱਦਲ ਅਤੇ ਬਰੀਕ ਧੂੜ ਵਾਲੇ ਪਦਾਰਥ ਹਨ ਜੋ ਸੂਰਜ ਦੀ ਰੋਸ਼ਨੀ ਦਾ ਵੱਡਾ ਭਾਗ ਆਪਣੇ ਵਿੱਚ ਸਮੋਅ ਲੈਂਦੇ ਹਨ।

ਧਰਤੀ ਤੋਂ ਇਸ ਦੂਧੀਆ ਰਾਹ ਨੂੰ ਦੇਖੀਏ ਤਾਂ ਉੱਤਰ ਤੋਂ ਦੱਖਣ ਤੱਕ ਆਕਾਸ਼ ਵਿੱਚ ਸਿਰਫ ਇੱਕ ਦੂਧੀਆ ਧੂੜ ਜਿਹੀ ਦੀ ਪੱਟੀ ਹੀ ਨਜ਼ਰ ਆਉਂਦੀ ਹੈ। ਦੇਖਣ ਵਾਲੇ ਨੂੰ ਇਹ ਪੱਟੀ ਇੱਕ ਥਾਂ ਤੋਂ ਦੋ ਸ਼ਾਖਾਵਾਂ ਵਿੱਚ ਵੰਡੀ ਅਤੇ ਅੱਗੇ ਜਾ ਕੇ ਫਿਰ ਇੱਕ ਜਾਪਦੀ ਹੈ। ਪਰ ਇਹ ਕਸੂਰ ਸਿਰਫ ਧਰਤੀ ਤੋਂ ਦੇਖਣ ਕਰਕੇ ਹੀ ਹੈ। ਅਸੀਂ ਖੁਦ ਇਸ ਫੀਤੇ ਦੇ ਅੰਦਰਵਾਰ ਹੀ ਰਹਿ ਰਹੇ ਹੋਣ ਕਰਕੇ ਅਕਾਸ਼ ਗੰਗਾਂ ਦੇ ਸਮੁੱਚੇ ਅਕਾਰ ਨੂੰ ਅਸਲ ਰੂਪ ਵਿੱਚ ਨਹੀਂ ਵੇਖ ਸਕਦੇ,

ਅਸਲ ਵਿੱਚ ਪੱਟੀ ਦੇ ਵਿਚਕਾਰਲੇ ਖਾਲੀ ਦੀਂਹਦੇ ਥਾਂ ਨੂੰ ਰੌਸ਼ਨੀ ਨੂੰ ਅੰਦਰ ਸਮੋਅ ਲਿਆ ਹੁੰਦਾ ਹੈ। ਸਾਡੀ ਅਕਾਸ਼ ਗੰਗਾ ਦਾ ਆਰ ਪਾਰ ਏਡਾ ਹੈ ਕਿ ਸੂਰਜ ਤੋਂ ਧਰਤੀ ਤੱਕ 150 ਮਿਲੀਅਨ ਕਿ. ਮੀ. ਦਾ ਸਫਰ 8 ਮਿੰਟ 22 ਸੈਕਿੰਡ ਵਿੱਚ ਕਰ ਲੈਣ ਵਾਲੀ ਪ੍ਰਕਾਸ਼ ਕਿਰਨ ਨੂੰ ਵੀ ਅਕਾਸ਼ ਗੰਗਾ ਦੇ ਇੱਕ ਸਿਰੇ ਤੋਂ ਦੂਜੇ ਸਿਰੇ ਤੱਕ ਇਸੇ ਚਾਲੇ ਚੱਲ ਕੇ ਦਸ ਹਜ਼ਾਰ ਸਾਲ ਲੱਗ ਜਾਂਦੇ ਹਨ। ਸਾਡੀ ਗਲੈਕਸੀ ਵਿੱਚ ਸੂਰਜਾਂ ਦੀ ਰਚਨਾ ਅਜੇ ਵੀ ਚੱਲ ਰਹੀ ਹੈ। ਪੁਰਾਣੇ ਸੂਰਜ ਇਸਦੇ ਵਿਚਕਾਰਲੇ ਗੋਲਾਕਾਰ ਭਾਗ ਵਿੱਚ ਮੌਜੂਦ ਹਨ ਜਦ ਕਿ ਨਵੇਂ ਸੂਰਜ ਇਸ ਦੇ ਚਪਟੇ ਭਾਗ ਵਿੱਚ ਮਿਲਦੇ ਹਨ ਜਿਸਦਾ ਰੁੱਖ ਗਲੈਕਸੀ ਦੇ ਤਲ ਵੱਲ ਹੈ। ਇਸ ਚਪਟੇ ਭਾਗ ਵਾਲੇ ਸੂਰਜਾਂ ਦਾ ਪ੍ਰਕਰਮਾ ਕਰਨ ਦਾ ਪੰਧ ਬਹੁਤ ਹੀ ਅੰਡਾਕਾਰ ਹੁੰਦਾ ਹੈ।

ਸਾਡੇ ਵਾਲੇ ਸੂਰਜ ਦੇ ਚਾਰੀਂ ਪਾਸੀਂ ਨੇੜਲੇ ਗਵਾਂਢੀ ਕੁਲ 43 ਸੂਰਜ ਹਨ ਜਿਹਨਾਂ ਦੀ ਸੂਰਜ ਤੋਂ ਵਿੱਥ ਕੋਈ 16 ਕੁ ਪ੍ਰਕਾਸ਼ ਵਰ੍ਹੇ ਤੱਕ ਹੈ। ਸਭ ਤੋਂ ਨੇੜਲਾ ਸੂਰਜ ਅਲਫਾ ਕਿੰਨਰ ਹੈ, ਜੋ ਅਕਾਸ਼ ਦੀ ਦੱਖਣੀ ਅਰਧ ਗੋਲਾਈ ਵਿੱਚ ਨਜ਼ਰ ਆਉਂਦਾ ਹੈ। ਉਂਞ ਪੰਜਾਬ ਇਸ ਨੂੰ ਜਲੰਧਰ ਵਾਲੇ ਟੀ. ਵੀ. ਟਾਵਰ ਉੱਤੇ ਚੜ੍ਹ ਕੇ ਵੀ ਨਹੀਂ ਦੇਖਿਆ ਜਾ ਸਕਦਾ, ਕੇਵਲ ਭਾਰਤ ਦੇ ਦੱਖਣੀ ਤੱਟ ਪ੍ਰਾਂਤਾਂ ਵਿੱਚ ਦੇਖਿਆ ਜਾਣਾ ਸੰਭਵ ਹੈ। ਕਿੰਨਰ ਅਲਫਾ ਤੋਂ ਬਾਅਦ ਦੂਜੇ ਨੰਬਰ ਦਾ ਗਵਾਂਢੀ ਬਰਨਾਰਡ ਦਾ ਤਾਰਾ ਹੈ। ਜੋ ਸਾਥੋਂ 5.9 ਪ੍ਰਕਾਸ਼ ਵਰ੍ਹੇ ਦੂਰ ਹੈ। ਤੀਜਾ "ਵੁਲਫ 359" (ਸਾਥੋਂ 7.5 ਪ੍ਰਕਾਸ਼ ਵਰ੍ਹੇ) ਅਤੇ ਚੌਥਾ ਗਵਾਂਢੀ ਸੀਰੀਅਸ ਨਾਂ ਦਾ ਸਭ ਤੋਂ ਚਮਕੀਲਾ ਦਿਸਣ ਵਾਲਾ ਤਾਰਾ ਹੈ। ਸੀਰੀਅਸ ਇਹਨੀਂ ਦਿਨੀਂ ਸਿਖਰ ਅਕਾਸ਼ ਵਿੱਚ ਦੇਖਿਆ ਜਾ ਸਕਦਾ ਹੈ। ਸੀਰੀਅਸ ਦਾ ਵੀ ਆਪਣਾ ਉੱਪ ਗ੍ਰਹਿ ਮੰਡਲ ਹੈ। ਹੋਰ ਗਵਾਂਢੀ ਸੂਰਜਾਂ ਵਿੱਚ ਪ੍ਰੋਕਿਓਨ, ਸਾਡੇ ਸੂਰਜ ਨਾਲੋਂ 6 ਗੁਣਾ ਵੱਧ ਚਮਕੀਲਾ ਹੈ। ਸੂਰਜ ਦੇ ਗਵਾਂਢ ਮੱਥੇ ਹੋਰ ਗਿਆਰਾਂ ਛੋਟੇ-ਛੋਟੇ ਲਾਲ ਸੂਰਜ ਹਨ ਜਿਹਨਾਂ ਵਿੱਚ 70 ਓਫ਼ਿਊਚੀ, 61 ਕਿਗਨੀ, 60 ਕਰੂਜ਼ਰ ਆਦਿ ਦੂਹਰੇ ਸੂਰਜ ਅਤੇ ਗੁੰਝਲਦਾਰ ਪ੍ਰਬੰਧ ਵਾਲੇ ਹਨ।

**ਧਰਤੀ ਤੋਂ ਕੁਝ ਤਾਰਾ ਵਿਗਿਆਨ ਦੂਰੀਆਂ**

| ਵਸਤੂ | ਧਰਤੀ ਤੋਂ ਦੂਰੀ |
|---|---|
| ਸਭ ਤੋਂ ਨੇੜਲਾ ਤਾਰਾ ਪ੍ਰਾਕਸਿਮਾਂ ਸੈਂਟੋਰੀ | 4.3 Light Year |
| ਸਭ ਤੋਂ ਚਮਕੀਲਾ ਤਾਰਾ | 8.6 L.Y. |
| 'ਸੀਰੀਅਸ' Pleiades | 348 L.Y. |
| ਅਕਾਸ਼ ਗੰਗਾ ਦਾ ਕੇਂਦਰ | $2.6\times10^4$ L.Y. |

(ਅਕਾਸ਼ ਗੰਗਾ ਦੇ ਕੇਂਦਰ ਦੀ ਦੂਰੀ 26000 ਪ੍ਰਕਾਸ਼ ਵਰ੍ਹੇ ਹੈ) ਇਹ ਸਭ ਸਾਡੀ ਅਕਾਸ਼ ਗੰਗਾ ਦੇ ਅੰਦਰ ਹੀ ਅੰਦਰ ਹਨ)

| | |
|---|---|
| ਗਵਾਂਢ ਦੀਆਂ ਅਕਾਸ਼ ਗੰਗਾਵਾਂ | $1.6\times10^{5}$ L.Y. |
| ਐਡਰੋਮੀਡਾ ਗਲੈਕਸੀ | $1.5\times10^{6}$ L.Y. |

ਸਾਡੀ ਗਲੈਕਸੀ ਤੋਂ ਬਾਹਰਲੇ ਫਾਸਲੇ

| | |
|---|---|
| ਕੰਨਿਆ ਰਾਸ਼ੀ ਵਿਚਲੀ “Galaxy” | $7.5\times10^{7}$ Light Year |
| Corona Boruabis ਵਿਚਲੀ ਗਲੈਕਸੀ | $1.3\times10^{9}$ L.Y. |
| Bootes ਵਿਚਲੀ ਗਲੈਕਸੀ | $2.3\times10^{9}$ L.Y. |
| ਸਪਤ ਰਿਸ਼ੀ (ਸਰਵਣ ਵਹਿੰਗੀ) ਵਿਚਲੀ ਗਲੈਕਸੀ | $10^{9}$ L.Y. |

# ਕਿਹ ਬਿਧਿ ਸਜਾ ਪ੍ਰਥਮ ਸੰਸਾਰਾ

## (ਬ੍ਰਹਿਮੰਡ ਬਾਰੇ ਲੇਖ ਦਾ ਦੂਜਾ ਭਾਗ)

ਇਸ ਲੇਖ ਦੇ ਪਿਛਲੇ ਹਿੱਸੇ ਵਿੱਚ ਅਸੀਂ ਬ੍ਰਹਿਮੰਡ ਦੇ ਸਰੂਪ ਅਤੇ ਉਸ ਵਿੱਚ ਵਾਪਰ ਰਹੇ ਮੋਟੇ ਮੋਟੇ ਪਦਾਰਥਕ ਵਰਤਾਰਿਆਂ ਸੰਬੰਧੀ ਖਗੋਲ ਸਾਸ਼ਤਰ (Cosmology) ਦੀਆਂ ਲੱਭਤਾਂ ਅਨੁਸਾਰ ਵਿਆਖਿਆ ਕਰਨ ਦਾ ਯਤਨ ਕੀਤਾ ਸੀ। ਬ੍ਰਹਿਮੰਡ ਅੰਦਰ ਹੁਣ ਤੱਕ 284 ਸਥਿਰ ਨਿਊਕਲੀਆਂ ਦਾ ਪਤਾ ਲੱਗ ਚੁੱਕਾ ਹੈ। ਕੁੱਝ ਹੋਰਨਾਂ ਦਾ ਵੀ ਪਤਾ ਲੱਗ ਰਿਹਾ ਹੈ। ਇੱਕ ਸਥਿਰ ਨਿਊਕਲੀ ਦੀ ਉਮਰ ਅਨੰਤ ਹੁੰਦੀ ਹੈ। ਕਿਉਂਕਿ ਇਹ ਰੇਡੀਓ ਧਰਮੀ ਨਹੀਂ ਹੁੰਦਾ। ਅੱਜ ਤੱਕ ਜਾਣੇ ਗਏ ਇਹ 84 ਨਿਊਕਲੀ 83 ਵੱਖ-ਵੱਖ ਤੱਤਾਂ ਦੇ ਆਈਸੋਟੋਪ ਹਨ, ਪਿਛਲੇ ਲੇਖ ਵਿੱਚ ਹਾਈਡਰੋਜਨ ਦੇ ਵੱਖ-ਵੱਖ ਰੂਪਾਂ ਅਤੇ ਹੋਰ ਰਸਾਇਣੀ ਤੱਤਾਂ ਦੇ ਅਨੰਤ ਪੁਲਾੜ ਵਿੱਚ ਵੱਖ-ਵੱਖ ਥਾਵਾਂ ਉੱਤੇ ਸੰਘਣੇਪਨ ਅਤੇ ਵਿਰਲਾਂ ਉਸਾਰਨ ਦੀ ਪ੍ਰਕ੍ਰਿਆ ਅਤੇ ਉਸਦੇ ਕਾਰਨ-ਭਾਰੀ ਗਰੂਤਾ ਦਬਾਵਾਂ ਅਤੇ ਉੱਚ ਤਾਪਮਾਨ ਕਾਰਨ ਐਟਮਾਂ ਦਾ ਇਲੈਕਟ੍ਰਾਨਾਂ ਅਤੇ ਨਿਊਕਲੀਆਂ ਵਿੱਚ ਟੁੱਟਣ ਦੀ ਪ੍ਰਕ੍ਰਿਆ-ਨੇਬੂਲਾਵਾਂ ਬਣਨ, ਗਲੈਕਸੀਆਂ ਦੀ ਉਸਾਰੀ ਅਤੇ ਗਲੈਕਸੀਆਂ ਦੇ ਅੰਦਰ ਸੂਰਜਾਂ ਅਤੇ ਸੂਰਜ ਮੰਡਲਾਂ ਦੇ ਬਣਨ ਦੀ ਮੋਟੀ ਮੋਟੀ ਜਾਣਕਾਰੀ ਸੀ ਅਤੇ ਬ੍ਰਹਿਮੰਡ ਉਤਪਤੀ ਦੇ ਪ੍ਰਸੰਗ ਵਿੱਚ ਆਈਨਸਟਾਈਨ ਦੇ ਸਹਿਜ ਵਿਕਾਸੀ ਸਿਧਾਂਤ ਦਾ ਪੱਖ ਸਪੱਸ਼ਟ ਕੀਤਾ ਗਿਆ ਸੀ। ਇਸ ਸਿਧਾਂਤ ਉੱਤੇ ਵਧੇਰੇ ਸਫੇ ਲਾਉਣ ਦਾ ਕਾਰਣ ਇਹ ਸੀ ਕਿ ਬ੍ਰਹਿਮੰਡ ਉਤਪਤੀ ਦੇ ਦੂਜੇ ਦੋਵੇਂ ਸਿਧਾਂਤ ਇਸ ਜਿੰਨੀਆਂ ਵਿਗਿਆਨਕ ਪੁਸ਼ਟੀਆਂ ਹਾਸਲ ਨਹੀਂ ਸਕੇ। ਲੇਮਾਈਟਰ ਅਤੇ ਗੈਮਵ ਦੁਆਰਾ ਸਹਿਜ ਵਿਕਾਸੀ ਸਿਧਾਂਤ ਦੀ ਰੂਪ ਰੇਖਾ ਘੜਨ ਤੋਂ ਬਾਅਦ ਸਾਪੇਖਤਾ ਸਿਧਾਂਤ ਨੇ ਇਸ ਧਾਰਨਾ ਨੂੰ ਬਹੁਤ ਸਾਰੇ ਪੱਖਾਂ ਤੋਂ ਸਹੀ ਦਿਖਾ ਦਿੱਤਾ। ਦੂਜੇ ਪਾਸੇ ਡਾ. ਹੌਇਅਲ ਅਤੇ ਗੋਲਡ ਆਦਿ ਵਿਗਿਆਨੀਆਂ ਵੱਲੋਂ ਪੇਸ਼ ਕੀਤੀ ਗਈ Steady state theory ਅਤੇ ਲਾਈਟ-ਲਿਸ਼ਨ ਆਦਿ ਵੱਲੋਂ ਘੜੇ ਗਏ ਬਿਜਲਈ ਸਿਧਾਂਤਾਂ ਨੂੰ ਉਨੀ ਵਿਗਿਆਨਕ ਪੁਸ਼ਟੀ ਨਹੀਂ ਮਿਲ ਸਕੀ।

ਸਾਡਾ ਆਖਰੀ ਸਵਾਲ (ਖ) ਸੀ ਕਿ ਬ੍ਰਹਿਮੰਡ ਦਾ ਇਹ ਸਾਰਾ ਸਾਜ ਸਮਾਨ (ਭਾਵੇਂ Evolutionary Universe ਨੂੰ ਹੀ ਲੈ ਕੇ ਚੱਲੀਏ) ਆਖਰ ਬਣਿਆ ਕਿਥੋਂ ? ਕਿਉਂ ਬਣਿਆ ਅਤੇ ਕਿਸ ਨੇ ਬਣਾਇਆ ? ਜੇ ਕਿਸੇ ਨੇ ਬਣਾਇਆ ਸੀ ਤਾਂ ਉਹ ਖੁਦ ਕਿਥੋਂ ਬਣਿਆ ? ਇਸ ਸਵਾਲ ਤੇ ਆ ਕੇ ਆਸਤਕ ਲੋਕ ਨੱਸ ਜਾਂਦੇ ਹਨ ਅਤੇ ਬੜੇ ਹਾਸੋਹੀਣੇ ਜਵਾਬ ਦਿਆ ਕਰਦੇ ਹਨ। ਦੂਜੇ ਪਾਸੇ ਵਰਨਣ ਯੋਗ ਹੈ ਕਿ ਵਿਗਿਆਨਕ ਦਰਸ਼ਨ ਇਸ ਸਵਾਲ ਦੀਆਂ ਧੱਜੀਆਂ ਉਡਾ ਕੇ ਰੱਖ ਦਿੰਦਾ ਹੈ। ਰੱਬ ਦੀ ਹਸਤੀ ਮੰਨਣ ਵਾਲੇ ਜੇ ਵਿਗਿਆਨ ਵਿਰੋਧੀ ਨਾ ਹੋਣ ਤਾਂ

| | ਬੁੱਧ | ਸ਼ੁਕਰ | ਧਰਤੀ | ਮੰਗਲ | ਬ੍ਰਿਹਸਪਤੀ | ਸ਼ਨੀ | ਯੂਰੇਨਸ | ਨੇਪਚਿਊਨ | ਪਲੂਟੋ |
|---|---|---|---|---|---|---|---|---|---|
| ਸੂਰਜ ਤੋਂ ਮਹੱਤਮ ਦੂਰੀ | 697 | 1090 | 1521 | 2491 | 8157 | 15070 | 30040 | 45370 | 73750 |
| ਸੂਰਜ ਤੋਂ ਲਘੁਤਮ ਦੂਰੀ | 697 | 1074 | 1471 | 2057 | 7409 | 13470 | 27350 | 44560 | 44250 |
| ਸੂਰਜ ਤੋਂ ਔਸਤ ਦੂਰੀ | 578 | 1028 | 1496 | 2279 | 7783 | 14270 | 28696 | 44960 | 59000 |
| ਪ੍ਰਕਰਮਾਂ ਦਾ ਸਮਾਂ | 88 ਦਿਨ | 224.7 ਦਿਨ | 365.26 ਦਿਨ | 687 ਦਿਨ | 11.86 ਸਾਲ | 29.46 ਸਾਲ | 84.01 ਸਾਲ | 64.8 ਸਾਲ | 247.7 ਸਾਲ |
| ਧੁਰੀ ਦੁਆਲੇ ਘੁਮਣ ਦਾ ਸਮਾਂ | 51 ਦਿਨ | 243 ਦਿਨ | 23 ਘੰਟੇ 56ਮਿੰ4ਸੈ. | 24 ਘੰਟੇ 23ਮਿੰ23ਸੈ. | 9 ਘੰਟੇ 50 ਮਿੰ30ਸੈਂ. | 10 ਘੰਟੇ 14ਮਿੰਟ | 11 ਘੰਟੇ | 16 ਘੰਟੇ | 6 ਦਿਨ 9 ਘੰਟੇ |
| ਸੂਰਜੀ ਪ੍ਰਕਰਮਾ ਵੇਗ | 47 ਕਿ. /ਸੈ. | 35 ਕਿ. /ਸੈ. | 76 ਕਿ. /ਸੈ. | 24.1 ਕਿ. /ਸੈ. | 13.1 ਕਿ. /ਸੈ. | 9.6 ਕਿ. /ਸੈ. | 6.8 ਕਿ. /ਸੈ. | 5.4 ਕਿ. /ਸੈ. | 4.8 ਕਿ. /ਸੈ. |
| ਭਾਰ (ਧਰਤੀ ਇਕਾਈ) | .055 | .815 | 1 | .108 | 317.9 | 95.2 | 14.6 | 17.2 | 14.1 |
| ਘਣਤਾ(ਪਾਣੀ ਇਕਾਈ) | 5.4 | 5.2 | 5.5 | 3.9 | 1.3 | 0.7 | 1. 2 | 1. 7 | . 1 (?) |
| ਵਾਤਾਵਰਣ ਦੀਆਂ ਮੁੱਖ ਗੈਸਾਂ | ਕੋਈ ਨਹੀਂ | ਕਾਰਬਨ ਡਾਇਆ: | ਨਾਈਟਰੋਜਨ ਆਕਸੀਜਨ | ਕਾਰਬਨ ਡਾਇਆ: | ਹਾਈਡਰੋਜਨ ਹੀਲੀਅਮ | ਹਾਈਡਰੋਜਨ ਹੀਲੀਅਮ | ਹਾਈਡਰੋਜਨ ਹੀਲੀਅਮ | ਹਾਈਡਰੋਜਨ ਹੀਲੀਅਮ | ? ? |
| ਤਲ ਦੀ ਗਰੂਤਾ | .37 | .88 | 1 | .38 | 2.64 | 1.15 | 1.17 | 1.18 | ? |
| ਉਪ ਗ੍ਰਹਿ | 0 | 0 | 1 | 2 | 13 | 12 | 5 | 2 | ? |
| ਪੰਧ ਦੀ ਕੇਂਦਰਤਾ | .2058 | . 00922 | .0167 | .0302 | .04805 | .5606 | .04687 | .009007 | .25 |

ਦੂਰੀਆਂ- ਲੱਖ ਕਿਲੋਮੀਟਰਾਂ ਵਿੱਚ ਹਨ।

ਬ੍ਰਹਿਮੰਡ ਦੀ ਉੱਪਰ ਦੱਸੀ ਗਈ ਮੋਟੀ ਮੋਟੀ ਰਸਾਇਣਕ ਅਤੇ ਭੌਤਿਕ ਵਿਆਖਿਆ ਨੂੰ ਤਾਂ ਮੰਨ ਲੈਣਗੇ। ਕਿਉਂਕਿ ਇਸ ਤੋਂ ਬਿਨਾ ਚਾਰਾ ਹੀ ਨਹੀਂ ਪਰ ਅੱਗੋਂ ਉਹ ਆਪਣੇ ਚਿੱਤੋਂ ਇੱਕ ਮਹਾਂ ਸਵਾਲ ਦੀ ਮੂੰਗਲੀ ਕੱਢ ਮਾਰਨਗੇ "ਚਲੋ ਜੀ ਇਹ ਦੱਸੋ ਕਿ Big Bang ਧਮਾਕੇ ਤੋਂ ਪਹਿਲਾਂ ਵਾਲਾ ਮੌਜੂਦ ਅਣੂ ਜਾਂ ਪਦਾਰਥ ਕਿੱਥੋਂ ਆ ਗਿਆ ?"

**ਹਿੰਦੂ ਧਰਮ ਦੇ ਗਰੰਥਾਂ ਵਿੱਚ ਸ੍ਰਿਸ਼ਟੀ ਰਚਨਾ:**

ਵੇਦਾਂ ਵਿੱਚ ਹਿੰਦੂ ਧਰਮ ਦੇ ਦਰਸ਼ਨ ਦੀਆਂ ਬੁਨਿਆਦਾਂ ਅਤੇ ਉਪਨਿਸ਼ਦਾਂ ਵਿੱਚ ਦਰਸ਼ਨ ਦਾ ਵਿਸਥਾਰ ਹੈ। ਸਭ ਤੋਂ ਪੁਰਾਣਾ ਗਰੰਥ ਰਿਗਵੇਦ ਮੰਤਰ-ਸੰਹਿਤਾ ਹੈ। ਇਸ ਗਰੰਥ ਦੀ ਰਚਨਾ 1500 ਤੋਂ ਲੈ ਕੇ 1000 ਈ. ਪੂਰਵ ਸਮੇਂ ਵਿੱਚ ਆਰੀਆ ਰਿਸ਼ੀਆਂ ਦੀਆਂ ਛੇ ਪੀੜ੍ਹੀਆਂ ਵੱਲੋਂ ਕੀਤੀ ਗਈ। ਜਿਨ੍ਹਾਂ ਵਿੱਚ ਸਭ ਤੋਂ ਪੁਰਾਣੇ ਵਿਸ਼ਵਾ ਮਿੱਤਰ, ਵਸ਼ਿਸ਼ਠ, ਭਾਰਦਵਾਜ, ਗੌਤਮ, ਅਤਰੀ ਆਦਿ ਰਿਸ਼ੀ ਹਨ। ਇਹ ਉਹ ਕਾਲ ਸੀ ਜਦੋਂ ਹਾਲਾਂ ਆਰੀਆ ਵਿੱਚ ਕਿਸੇ ਇੱਕ ਦੇਵਤਾ ਨੂੰ ਸਭ ਕਾਸੇ ਦਾ ਕਰਤਾ ਧਰਤਾ ਮੰਨਣ ਦਾ ਕੋਈ ਵਿਚਾਰ ਨਹੀਂ ਸੀ। ਭਾਵੇਂ ਕਿ ਰਿਗਵੇਦ ਦੇ ਪੁਰਾਣੇ ਮੰਤਰਾਂ ਵਿੱਚ ਇੰਦਰ, ਸੋਮ ਅਤੇ ਵਰੁਣ ਦੀ ਕਾਫੀ ਮਹਿਮਾ ਗਾਈ ਹੈ। ਰਿਸ਼ੀ ਜਦ ਵੀ ਕਿਸੇ ਦੇਵਤੇ ਦੀ ਮਹਿਮਾ ਕਰਨ ਲਗਦਾ ਹੈ ਤਾਂ ਪੂਰੀ ਤਾੜੀ ਵਿੱਚ ਆ ਕੇ ਉਸੇ ਨੂੰ ਸਭ ਗੁਣਾਂ ਦਾ ਸਵਾਮੀ ਅਤੇ ਸਰਵ ਕਲਾ ਸਮਰੱਥ ਕਹੀ ਜਾਂਦਾ ਹੈ। ਪਰ ਰਿਗ ਵੇਦ ਦੇ ਸਭ ਤੋਂ ਮਗਰਲੇ ਮੰਤਰਾਂ (ਦਸ਼ਮ ਮੰਡਲ) ਤੱਕ ਪਹੁੰਚਦਿਆਂ ਰਿਸ਼ੀਆਂ ਦੀ ਧਾਰਨਾ ਬਹੁਤ ਦੇਵਤਿਆਂ ਤੋਂ ਇੱਕ ਦੇਵ-ਵਾਦ ਵੱਲ ਵਧਦੀ ਨਜ਼ਰ ਆਉਂਦੀ ਹੈ। ਦੇਵਾਵਲੀ ਉੱਤੇ ਧਿਆਨ ਮਾਰੀਏ ਤਾਂ ਅਸੀਂ ਖਿਆਲ ਨੂੰ ਫੈਲ ਰਿਹਾ ਦੇਖਦੇ ਹਾਂ ਕਿ ਬ੍ਰਾਹਮਣਵਾਦ ਗਰੰਥ ਇੱਕੋ ਹੀ ਦੇਵਤਾ ਨੂੰ ਅਗਨੀ, ਯਮ, ਸੂਰਜ ਕਹਿੰਦੇ ਹਨ-"एक, सद्विप्रा बहुधा बदन्ति, अग्नि, यम मातरिश्वजोन माहु।"

ਦੂਜੇ ਪਾਸੇ ਸਰਵਉੱਚਤਾ ਨੂੰ ਪ੍ਰਗਟ ਕਰਨ ਵਾਲੇ ਪਰਜਾਪਤੀ ਵਰਗੇ ਦੇਵਤਿਆਂ ਨੂੰ ਮੂਹਰੇ ਲਿਆਂਦਾ ਜਾ ਰਿਹਾ ਸੀ। ਬ੍ਰਹਮ (ਨਿਪੁੰਸਕ ਲਿੰਗ) ਦੇਵਤਾ ਅਗਲੇ ਸਮਿਆਂ ਦੇ ਉਪਨਿਸ਼ਦਾਂ ਤੱਕ ਪਹੁੰਚ ਕੇ ਦੇਵਤਿਆਂ ਸਿਰ ਦੇਵਤਾ ਬਣ ਜਾਂਦਾ ਹੈ। ਇੱਕ ਅਦੁੱਤੀ ਨਿਰਾਕਾਰ ਸ਼ਕਤੀ ਵੀ ਬਣ ਜਾਂਦਾ ਹੈ। ਪਰ ਜਿੱਥੇ ਰਿਗ ਵੇਦ ਦਾ ਬ੍ਰਹਮ (ਪੁਲਿੰਗ) ਇੱਕ ਸਧਾਰਣ ਜਿਹਾ ਦੇਵਤਾ ਹੈ ਉੱਥੇ ਬ੍ਰਹਮ (ਨਿਪੁੰਸਕ) ਦਾ ਅਰਥ ਭੋਜਨ ਦਾਤਾ, ਅਦਭੁਤ ਸ਼ਕਤੀ ਵਾਲਾ ਮੰਤਰ, ਜੱਗ ਪੂਰਤੀ, ਦਾਨ ਦੱਖਣਾ ਆਦਿ ਮਿਲਦਾ ਹੈ। ਰਿਗ ਵੇਦ ਦੇ ਆਖਰੀ ਕਾਲ ਵਿੱਚ ਪਹੁੰਚ ਕੇ ਪਰਜਾਪਤੀ ਮਹਾਨ ਅਤੇ ਸਰਵ ਉੱਚ ਹੋ ਜਾਂਦਾ ਹੈ। ਪਰਜਾਪਤੀ ਦੇ ਕ੍ਰਮ ਵਿਕਾਸ ਤੇ ਗਹੁ

ਕਰੀਏ ਤਾਂ ਉਹ ਵੀ ਪਹਿਲਾਂ ਪਰਜਾਵਾਂ ਦਾ ਸਵਾਮੀ ਇੱਕ ਵਿਸ਼ੇਸ਼ਣ ਮਾਤਰ ਹੀ ਹੈ ਪਰ ਦਸ਼ਮ ਮੰਡਲ ਤੱਕ ਆ ਕੇ ਪਰਜਾਪਤੀ ਬਾਰੇ ਇਹ ਧਾਰਨਾ ਬਣ ਚੁੱਕਦੀ ਹੈ।

"ਸੋ ਹਿਰੇ ਗਰਭ ਵਾਲਾ (ਪਰਜਾਪਤੀ) ਪਹਿਲਾਂ ਸੀ। ਜੱਗ ਤੇ ਮੌਜੂਦ ਉਹ ਇਕਲੌਤਾ ਦੇਹਧਾਰੀ ਸੀ। ਉਹ ਧਰਤੀ ਅਤੇ ਇਸ ਅਕਾਸ਼ ਨੂੰ ਧਾਰਨ ਕਰਦਾ ਸੀ।"

ਸਾਮ ਵੇਦ ਵਿੱਚ 75 ਮੰਤਰਾਂ ਨੂੰ ਛੱਡ ਕੇ ਬਾਕੀ ਸਾਰੇ ਰਿਗ ਵੇਦ ਵਾਲੇ ਯੱਗਾਂ ਵਿੱਚ ਗਾਉਣ ਲਈ ਇਕੱਠੇ ਕਰ ਲਏ ਗਏ ਹਨ। ਯਜੁਰਵੇਦ ਸੰਹਿਤਾ ਵਿੱਚ ਵੀ ਬਹੁਤ ਸਾਰੇ ਮੰਤਰ ਰਿਗਵੇਦ ਵਿੱਚੋਂ ਹੀ ਹਨ। ਯਜੁਰਵੇਦ ਕਰਮਕਾਂਡ ਮੰਤਰ ਹੋਣ ਕਾਰਨ ਇਸ ਦੇ ਮੰਤਰਾਂ ਨੂੰ ਵੱਖ-ਵੱਖ ਯੱਗਾਂ ਵਿੱਚ ਵਰਤੋਂ ਦੀ ਤਰਤੀਬ ਅਨੁਸਾਰ ਸੰਗ੍ਰਹਿ ਕੀਤਾ ਗਿਆ ਹੈ। ਸਭ ਤੋਂ ਮਗਰਲਾ ਅਥਰਵਵੇਦ ਹੈ। ਬੁੱਧ ਦੇ ਸਮੇਂ ਤੱਕ ਤਿੰਨ ਵੇਦ ਹੀ ਮੰਨੇ ਜਾਂਦੇ ਸਨ। ਉਨ੍ਹੀ ਦਿਨੀਂ ਪੜ੍ਹੇ ਲਿਖੇ ਗੁਣੀ ਗਿਆਨੀ ਪੰਡਤ ਨੂੰ "ਤਿਸ਼੍ਰ ਵੇਦਨ ਪਾਹਗੂ" ਕਿਹਾ ਜਾਂਦਾ ਸੀ। ਅਥਰਵਵੇਦ "ਮਾਰਨ-ਮੋਹਨ-ਉਚਾਰਨ" ਵਰਗੇ ਤੰਤਰ ਮੰਤਰ ਦਾ ਵੇਦ ਹੈ। ਸ੍ਰਿਸ਼ਟੀ ਰਚਨਾ ਬਾਰੇ ਹਿੰਦੂ ਧਰਮ ਅਸਲ ਵਿੱਚ ਵੇਦਾਂ ਤੋਂ ਬਾਅਦ ਵਿੱਚ ਰਚਿਤ ਹੁੰਦਾ ਹੈ। ਵੈਦਿਕ ਕਾਲ ਵਿੱਚ ਰਿਸ਼ੀ ਲੋਕ ਧਰਮ ਅਤੇ ਦੇਵ ਵਾਦ ਵਿੱਚ ਯਕੀਨ ਰੱਖਦੇ ਸਨ। ਯੱਗ-ਦਾਨ ਰਾਹੀਂ ਜੀਵਨ ਵਿੱਚ ਅਤੇ ਮਰਨ ਤੋਂ ਬਾਅਦ ਵਿੱਚ ਵੀ ਸੁਖੀ ਰਹਿਣਾ ਚਾਹੁੰਦੇ ਸਨ। ਪਰ ਫਲਸਫਾ ਇਸ ਤੋਂ ਵੱਧ ਡੂੰਘਾਈ ਵੱਲ ਨਹੀਂ ਗਿਆ ਸੀ। ਸੰਸਾਰ ਦੀ ਤਹਿ ਵਿੱਚ ਕੀ ਹੈ ? ਇਸ ਚਲਦੇ ਪਿੱਛੇ ਕੀ ਕੋਈ ਅਚੱਲ ਸ਼ਕਤੀ ਵੀ ਹੈ ? ਇਹ ਸੰਸਾਰ ਆਰੰਭ ਵਿੱਚ ਕਿਸ ਤਰ੍ਹਾਂ ਦਾ ਸੀ ? ਇਹਨਾਂ ਵਿਚਾਰਾਂ ਦਾ ਕੇਵਲ ਇੱਕ ਧੁੰਦਲਾ ਜਿਹਾ ਝਾਉਲਾ ਜਿਹਾ ਸਾਨੂੰ ਰਿਗਵੇਦ ਦੇ ਨਾਮਦੀਯ ਮੁਕਤ (ਰਿਗ 20/129) ਅਤੇ ਯਜੁਰਵੇਦ ਦੇ ਆਖਰੀ ਅਧਿਆਇ (40) ਵਿੱਚ (ਈਸ਼ ਉਪਨਿਸ਼ਦ) ਵਿੱਚ ਮਿਲਦਾ ਹੈ।

ਉਸ ਵੇਲੇ ਨਾ ਹੋਂਦ ਸੀ ਨਾ ਅਣਹੋਂਦ। ਨਾ ਪੁਲਾੜ ਸੀ ਨਾ ਉਸ ਤੋਂ ਪਰ੍ਹੇ ਵਿਉਮ ਸੀ। ਕਿਸੇ ਨੇ ਸਭ ਕੁਝ ਝਕਿਆ ਹੋਇਆ ਸੀ ? ਅਤੇ ਕਿੱਥੇ ? ਕਿਸ ਦੀ ਰੱਖਿਆ ਸਨ ? ਕੀ ਉੱਥੇ ਪਾਣੀ ਅਥਾਹ ਸੀ ? ॥1॥ ਉਦੋਂ ਨਾ ਮੌਤ ਸੀ ਨਾ ਅਮਰ ਮੌਜੂਦਗੀ, ਦਿਨ ਹੋਣ ਜਾਂ ਨਾ ਹੋਣ ਵਿੱਚ ਕੋਈ ਫਰਕ ਨਹੀਂ ਸੀ। ਸਭ ਕੁਝ ਇੱਕੋ ਸਰਬ ਸਮਰੱਥ ਸ਼ਕਤੀ ਨਾਲ ਸੰਚਾਲਕ ਸੀ। ਨਾ ਕੋਈ ਉਸ ਤੋਂ ਉੱਪਰ ਸੀ ਨਾ ਕੋਈ ਹੋਰ ਉਸ ਤੋਂ ਬਿਨਾ ਸੀ॥2॥ ਆਰੰਭ ਵਿੱਚ ਉੱਥੇ ਹਨੇਰਾ ਹਨੇਰੇ ਵਿੱਚ ਲੁਕਿਆ ਪਿਆ ਸੀ ਸੰਸਾਰ ਕੇਵਲ ਜਲ ਹੀ ਜਲ ਸੀ।

ਉਹ ਜੋ ਸੱਖਣਪਣ ਅਤੇ ਖਾਲੀ ਵਿੱਚ ਲੁਕਿਆ ਬੈਠਾ ਹੈ। ਇੱਕ ਉਹੀ (ਆਪਣੀ) ਸ਼ਕਤੀ ਨਾਲ ਵਿਕਸਤ ਸੀ॥॥ ਉਦੋਂ ਸਭ ਤੋਂ ਪਹਿਲੀ ਵਾਰ ਇੱਛਾ ਪੈਦਾ ਹੋਈ। ਇੱਛਾ ਜੋ ਕਿ

ਆਪਣੇ ਆਪ ਮਨ ਦਾ ਮੁਢਲਾ ਬੀਜ ਸੀ।.....ਉਹ ਮੂਲ ਸੋਮ, ਜਿਸ ਨਾਲ ਇਹ ਸੰਸਾਰ ਪੈਦਾ ਹੋਇਆ, ਅਤੇ ਕੀ ਇਹ ਬਣਾਇਆ ਗਿਆ ਹੈ ਜਾਂ ਅਰਚਤ ਹੈ। ਇਸ ਨੂੰ ਉਹੀ ਜਾਣਦਾ ਹੈ ਜਾਂ ਨਹੀਂ ਜਾਣਦਾ ਜੋ ਕਿ ਉਚਤਮ **ਦੇਵ ਲੋਕ ਤੋਂ ਰਾਜ ਕਰਦਾ ਹੈ ਅਤੇ ਜੋ ਸਰਵਦਰਸ਼ੀ ਸਵਾਮੀ ਹੈ** ॥6॥ ਏਥੇ ਅਸੀਂ ਉਹਨਾਂ ਸਵਾਲਾਂ ਨੂੰ ਉਠਦਿਆਂ ਦੇਖਦੇ ਹਾਂ ਜਿਹਨਾਂ ਦੇ ਜਵਾਬ ਅੱਗੇ ਚੱਲਕੇ ਫਲਸਫੇ ਦੀ ਨੀਂਹ ਰੱਖਦੇ ਹਨ। ਸੰਸਾਰ ਪਹਿਲਾਂ ਕੀ ਸੀ ? ਦਾ ਉੱਤਰ ਕਿਸੇ ਨੇ ਇਹ ਦਿੱਤਾ ਕਿ ਇਹ ਸਦਾ ਤੋਂ ਇਸੇ ਤਰ੍ਹਾਂ, ਮੌਜੂਦ ਰਿਹਾ ਹੈ। ਕਿਸੇ ਨੇ ਕਿਹਾ ਹੈ ਕਿ ਮੌਜੂਦਾ ਸ੍ਰਿਸ਼ਟੀ ਤੋਂ ਪਹਿਲਾਂ ਕੁਝ ਵੀ ਨਹੀਂ ਸੀ।

ਮਗਰੋਂ ਉਪਨਿਸ਼ਦਾਂ ਅਤੇ ਬ੍ਰਾਹਮਣ ਗ੍ਰੰਥਾਂ ਵਿੱਚ ਇਸ ਸਵਾਲ ਨੂੰ ਰਿਸ਼ੀ ਵਿਦਵਾਨਾਂ ਨੇ ਵੱਖ-ਵੱਖ ਢੰਗਾਂ ਨਾਲ ਨਜਿਠਣ ਦੀ ਕੋਸ਼ਿਸ਼ ਕੀਤੀ ਹੈ। ਉਹਨਾਂ ਧਾਰਨਾਵਾਂ ਨੂੰ ਕਾਲਪਨਿਕ ਰੰਗਤ ਦੇ ਕੇ ਪੁਰਾਣਾਂ ਵਿੱਚ ਰੌਚਿਕ ਕਥਾਵਾਂ ਨੇ ਜਨਮ ਲਿਆ।

**ਛਾਂਦੋਗਯ ਉਪਨਿਸ਼ਦ-** "ਕਈ ਕਹਿੰਦੇ ਹਨ ਕਿ ਇਸ ਤੋਂ ਪਹਿਲਾਂ ਇੱਥੇ ਅਭਾਵ/ਅਣਹੋਂਦ ਹੀ ਸੀ, ਪਰ ਸੋਮਯ! ਇਹ ਕਿਵੇਂ ਸੰਭਵ ਹੈ ? ਅਣਹੋਂਦ ਵਿੱਚ ਹੋਂਦ ਕਿਵੇਂ ਪੈਦਾ ਹੋ ਸਕਦੀ ਹੈ ? ਅਸਲ ਵਿੱਚ ਪਹਿਲਾਂ ਤੋਂ ਇੱਕ ਅਦੁੱਤੀ ਹੋਂਦ ਮੌਜੂਦ ਸੀ। ਉਸਨੇ ਇੱਛਾ ਕੀਤੀ ਕਿ ਮੈਂ ਬਹੁਤ ਹੀ ਪ੍ਰਗਟ ਹੋਵਾਂ। ਉਸਨੇ ਅੱਗ ਪੈਦਾ ਕੀਤੀ.... ਪਾਣੀ ਸਿਰਜਿਆ, ਪਾਣੀ ਨੇ....ਅੰਨ ਸਿਰਜਿਆ।" 6/2/1-4

ਸ੍ਰਿਸ਼ਟੀ ਪਹਿਲਾਂ ਨਹੀਂ ਸੀ। ਸੋ ਉਸ (ਰੱਬ) ਦੇ ਮਨ ਵਿੱਚ ਆਈ ਕਿ ਮੈਂ ਸਰੀਰ ਧਾਰਨ ਕਰਾਂ। ਉਸ ਦੀ ਇੱਛਾ ਨਾਲ ਪਾਣੀ ਹੋਂਦ ਵਿੱਚ ਆਇਆ....ਜੋ ਪਾਣੀ ਦਾ ਸੁਰ ਸੀ ਉਹ ਵੱਡਾ ਹੋਇਆ ਅਤੇ ਧਰਤੀ ਬਣ ਗਿਆ। ਮਗਰੋਂ ਅੱਗ ਬਣੀ। 1/2/1-2

**ਮਹਿਦਾਸ ਏਤਰਯ-** "ਪਹਿਲਾਂ ਇਕੱਲੀ ਆਤਮਾ ਹੀ ਜਿਊਂਦੀ ਸੀ ਦੂਜਾ ਕੁਝ ਨਹੀਂ ਸੀ। ਉਸਦੇ ਚਿੱਤ ਵਿੱਚ ਆਇਆ "ਲੋਕਾਂ ਨੂੰ ਸਿਰਜਾਂ" ਉਸਨੇ ਇਹ ਲੋਕ-ਪਾਣੀ ਨੂੰ ਸਿਰਜਿਆ ਫੇਰ ਇੱਛਾ ਕੀਤੀ ਕਿ ਇਹ ਲੋਕਪਾਲਾਂ ਨੂੰ ਸਿਰਜਣਾ। ਉਸਨੇ ਪਾਣੀ ਵਿੱਚੋਂ ਹੀ ਪੁਰਸ਼ ਨੂੰ ਉਠਾ ਕੇ ਥਿਰਕਾਇਆ, ਤਪਾਇਆ.....।" (1/1-3)

**ਤੈਤਰੀਯ ਉਪਨਿਸ਼ਦ-** ਬ੍ਰਹਮਾਂ ਨੇ ਕਾਮਨਾ ਕੀਤੀ ਕਿ "ਬਹੁਤਾ ਹੋਵਾਂ, ਜਨਮ ਦਿਆਂ। ਉਹਨੇ ਤਪ ਕੀਤਾ ਅਤੇ ਤਪ ਨਾਲ ਹੀ ਸਾਰਾ ਸੰਸਾਰ ਸਿਰਜਿਆ। ਉਸ ਨੂੰ ਸਿਰਜ ਕੇ ਬ੍ਰਹਮਾ ਉਸ ਦੇ ਅੰਦਰ ਪ੍ਰਵੇਸ਼ ਕਰ ਗਿਆ।" (2/8)

**ਏਤਰੇਯ ਬ੍ਰਾਹਮਣ-** ਇਸ ਗਰੰਥ ਵਿੱਚ ਸ੍ਰਿਸ਼ਟੀ ਦੇ ਰਚੇ ਜਾਣ ਦੀ ਕਹਾਣੀ ਪਰਜਾਪਤੀ ਨਾਲ ਜੋੜੀ ਗਈ ਹੈ। ਕੁਦਰਤ ਦੀ ਰਚਨਾ ਕਰਨ ਲਈ ਪਰਜਾਪਤੀ ਨੇ ਆਪਣੀ ਧੀ ਦਯੌਸ ਨਾਲ

ਵਿਆਹ ਕਰ ਲਿਆ "ਪ੍ਰਜਾਪਤਿ ਵੈ ਦੁਹਿਵਰਮਧ੍ਯਾਯਤਤ੍ਰ" ਪਰਜਾਪਤੀ ਜੀ ਲੰਮੇ ਸਮੇਂ ਤੱਕ ਆਪਣੀ ਧੀ ਨਾਲ ਸਰੀਰਕ ਮੇਲਾ ਕਰਦੇ ਰਹੇ। ਸਮਾਂ ਬੀਤਣ ਉੱਤੇ ਹੋਰ ਤਰੀਕੇ ਬਦਲਦੇ ਰਹੇ ਤੇ ਜਦ ਮਗਰੋਂ ਦੇਵਤਿਆਂ ਦੇ ਸਮਾਜ ਵਿੱਚ ਪਿਓ ਧੀ ਦੇ ਸੰਭੋਗ ਉਪਰ ਰੋਕ ਲਾ ਦਿੱਤੀ, ਤਦ ਵੀ ਪਰਜਾਪਤੀ ਅਤੇ ਦਯੋਸ ਕੋਲੋਂ ਸਬਰ ਨਾ ਹੋਇਆ। ਉਹਨਾਂ ਚੋਰੀ ਛਿੱਪੇ ਮਿਲਣ ਦੀ ਯੋਜਨਾ ਘੜੀ। ਪਰਜਾਪਤੀ ਹਿਰਨ ਦਾ ਰੂਪ ਧਾਰ ਕੇ ਧੀ ਕੋਲ ਚਲੇ ਗਏ, ਉਸ ਵੀ ਹਿਰਨੀ ਬਣ ਕੇ ਇੱਛਾ ਪੂਰੀ ਕਰਨੀ ਚਾਹੀ, ਉਦੋਂ ਹੀ ਦੇਵਤਿਆਂ ਨੂੰ ਇਸ ਉਲੰਘਣਾ ਦੀ ਸੂਹ ਮਿਲ ਗਈ, ਉਹਨਾਂ ਤੀਰ ਮਾਰ ਕੇ ਪਿਓ ਧੀ ਨੂੰ ਮਾਰ ਦਿੱਤਾ। ਗਰੰਥ ਵਿੱਚ ਲਿਖਿਆ ਹੈ ਕਿ ਅਕਾਸ਼ ਵਿੱਚ ਦਿਸਦਾ ਨਛੱਤਰ ਅਹੇਰੀ ਉਹੀ ਪਿਉ ਧੀ ਹਨ। ਇੰਜ ਹੀ ਕਈ ਹੋਰ ਹਿੰਦੂ ਧਾਰਮਿਕ ਗਰੰਥਾਂ ਵਿੱਚ ਸ੍ਰਿਸ਼ਟੀ ਦਾ ਆਰੰਭ ਪਿਉ ਧੀ ਜਾਂ ਭੈਣ ਭਰਾ ਦੇ ਸੰਭੋਗ ਨਾਲ ਹੋਇਆ ਦੱਸਿਆ ਗਿਆ ਹੈ ਅਤੇ ਉਹ ਪਹਿਲੇ ਤੀਵੀਂ ਮਰਦ (ਜਾਂ ਦੇਵਤੇ) ਕਿੱਥੋਂ ਆਏ ? ਓਹਨਾਂ ਦੇ ਸਰੀਰ ਕਾਸਦੇ ਅਤੇ ਕਿੱਥੋਂ ਬਣੇ ? ਇਸ ਬਾਰੇ ਵੀ ਬੜੀਆਂ ਅਜੀਬ ਅਜੀਬ ਕਥਾਵਾਂ ਮਿਲਦੀਆਂ ਹਨ।

ਸ਼ਿਵ ਪੁਰਾਣ ਵਿੱਚ ਸ਼ਿਵਜੀ ਤੋਂ, ਦੇਵੀ ਪੁਰਾਣ ਵਿੱਚ ਦੇਵੀ ਤੋਂ, ਗਣੇਸ਼ ਖੰਡ ਵਿੱਚ ਗਣੇਸ਼ ਤੋਂ, ਸੂਰਜ ਪੁਰਾਣ ਵਿੱਚ ਸੂਰਜ ਤੋਂ ਅਤੇ ਵਾਯੂ ਪੁਰਾਣ ਵਿੱਚ ਹਵਾ ਤੋਂ ਸ੍ਰਿਸ਼ਟੀ ਦਾ ਪੈਦਾ ਹੋਣਾ ਲਿਖਿਆ ਹੈ। ਸ਼ਿਵ ਪੁਰਾਣ ਵਿੱਚ ਦੱਸਿਆ ਗਿਆ ਹੈ ਕਿ ਸ਼ਿਵਜੀ ਨੇ ਇੱਛਾ ਕੀਤੀ ਕਿ ਸ੍ਰਿਸ਼ਟੀ ਰਚਾਂ ਅਤੇ ਇੱਕ ਨਰਾਇਣ ਜਲਾਸ਼ਯ ਪੈਦਾ ਕੀਤਾ ਉਸ ਦੀ ਧੁੰਨੀ ਵਿੱਚੋਂ ਕਮਲ ਅਤੇ ਕਮਲ ਵਿੱਚੋਂ ਬ੍ਰਹਮਾ ਪੈਦਾ ਹੋਇਆ। ਸ਼ਿਵਜੀ ਨੇ ਦੇਖਿਆ ਕਿ ਸਭ ਪਾਣੀ ਹੀ ਪਾਣੀ ਹੈ। ਉਸ ਨੇ ਪਾਣੀ ਦੀ ਇੱਕ ਚੂਲੀ ਭਰ ਕੇ ਪਾਣੀ ਵਿੱਚ ਹੀ ਵਗਾਹ ਮਾਰੀ, ਇੱਕ ਬੁਲਬੁਲਾ ਬਣਿਆ ਅਤੇ ਬੁਲਬੁਲੇ ਵਿੱਚੋਂ ਵਿਸ਼ਨੂੰ ਪੈਦਾ ਹੋਇਆ। ਵਿਸ਼ਨੂੰ ਨੇ ਬ੍ਰਹਮਾ ਨੂੰ ਕਿਹਾ ਹੇ ਪੁੱਤਰ! ਸ੍ਰਿਸ਼ਟੀ ਪੈਦਾ ਕਰ। ਅੱਗੋਂ ਬ੍ਰਹਮਾ ਆਖੇ ਮੈਂ ਨਹੀਂ ਸਗੋਂ ਤੂੰ ਮੇਰਾ ਪੁੱਤ ਏਂ। ਇਸੇ ਗੱਲ ਨੂੰ ਲੈ ਕੇ ਦੋਵੇਂ ਹਜ਼ਾਰਾ ਸਾਲ ਪਾਣੀ ਉੱਤੇ ਲੜਦੇ ਰਹੇ। ਮਹਾਂਦੇਵ ਨੇ ਸ੍ਰਿਸ਼ਟੀ ਰਚਣ ਭੇਜਿਆਂ ਨੂੰ ਲੜਦਿਆਂ ਤੱਕ ਕੇ ਇੱਕ ਤੇਜ਼ਮਈ ਲਿੰਗ ਪੈਦਾ ਕੀਤਾ, ਜੋ ਉਹਨਾਂ ਦੋਹਾਂ ਦੇ ਵਿਚਕਾਰ ਪ੍ਰਗਟ ਹੋ ਕੇ ਅਕਾਸ਼ ਵਿੱਚ ਚਲਾ ਗਿਆ। ਅੱਗੇ ਬੜੀ ਲੰਮੀ ਕਹਾਣੀ ਹੈ ਕਿ ਬ੍ਰਹਮਾ ਅਤੇ ਵਿਸ਼ਨੂੰ ਦੋਵੇਂ ਉਸ ਲਿੰਗ ਦਾ ਆਰ-ਪਾਰ ਪਤਾ ਲਗਾਉਣ ਲਈ ਹਜ਼ਾਰਾਂ ਸਾਲ ਉੱਪਰ ਅਤੇ ਹੇਠਾਂ ਦੋੜਦੇ ਰਹੇ ਪਰ ਲਿੰਗ ਦੀ ਕੋਈ ਥਾਹ ਨਾ ਮਿਲੀ। ਵਿਸ਼ਨੂੰ ਹਾਰ ਮੰਨ ਕੇ ਪਹਿਲਾਂ ਹੀ ਮਿਥੀ ਹੋਈ ਥਾਂ ਤੇ ਆ ਗਿਆ, ਪਰ ਬ੍ਰਹਮਾ ਨੂੰ ਉੱਪਰੋਂ ਆਉਂਦੀ ਇੱਕ ਗਊ ਅਤੇ ਦਰੱਖਤ ਮਿਲ ਪਏ। ਗਊ ਅਤੇ ਦਰੱਖਤ ਨੂੰ ਲਿੰਗ ਦੇ ਆਰ ਪਾਰ ਦੀ ਥਾਹ ਨਹੀਂ ਸੀ, ਪਰ ਬ੍ਰਹਮਾ ਨੇ ਸ਼ਰਤ ਜਿੱਤਣ ਲਈ ਭਸਮ ਕਰਨ ਦੀ ਧਮਕੀ ਦੇ ਕੇ ਦੋਹਾਂ ਕੋਲੋ ਵਿਸ਼ਨੂੰ ਸਾਹਮਣੇ ਝੂਠੀ ਗਵਾਹੀ

ਦਵਾ ਦਿੱਤੀ ਕਿ ਗਊ ਲਿੰਗ ਦੇ ਸਿਰੇ ਤੇ ਧਾਰਾਂ ਮਾਰਦੀ ਸੀ ਅਤੇ ਰੁੱਖ ਫਲ ਵਰਸਾਉਂਦਾ ਸੀ। ਮਹਾਂਦੇਵ ਜੀ ਨੇ ਇਸ ਝੂਠ ਦਾ ਗੁੱਸਾ ਕਰਕੇ ਗਊ, ਕੇਤਕੀ ਰੁੱਖ ਅਤੇ ਬ੍ਰਹਮਾ ਤਿੰਨਾਂ ਨੂੰ ਸਰਾਪ ਦਿੱਤੇ। ਵਿਸ਼ਨੂੰ ਨੂੰ ਵਰ ਦਿੱਤਾ ਅਤੇ ਦੋਬਾਰਾ ਸ੍ਰਿਸ਼ਟੀ ਰਚਣ ਦਾ ਚੇਤਾ ਕਰਵਾਇਆ, ਵਿਸ਼ਨੂੰ ਅਤੇ ਬ੍ਰਹਮਾ ਨੇ ਸ੍ਰਿਸ਼ਟੀ ਨੂੰ ਸਮੱਗਰੀ ਤੋਂ ਬਿਨਾਂ ਰਚਣ ਦੀ ਅਸਮਰੱਥਾ ਦੱਸੀ ਤਾਂ ਲਿੰਗ 'ਚੋਂ ਇੱਕ ਜਟਾਜੂਟ ਮੂਰਤੀ ਨਿੱਕਲ ਆਈ। ਉਸਨੇ ਆਪਣੀਆਂ ਜਟਾਂ 'ਚੋਂ ਇੱਕ ਭਸਮ ਦਾ ਗੋਲਾ ਕੱਢ ਕੇ ਦਿੱਤਾ ਤੇ ਕਿਹਾ ਜਾਓ ਇਸ ਨਾਲ ਰਚ ਲਵੋ (ਉਪਰੋਕਤ ਸਾਰੇ ਪ੍ਰਸੰਗ ਬਾਰੇ ਸਵਾਮੀ ਦਯਾਨੰਦ ਦੀ ਟਿੱਪਣੀ ਹੈ ਕਿ ਭਲਾ ਕੋਈ ਇਹਨਾਂ ਪੁਰਾਣ ਬਨਾਉਣ ਵਾਲਿਆਂ ਨੂੰ ਪੁੱਛੋ ਕਿ ਸ੍ਰਿਸ਼ਟੀ ਤੱਤ (ਪਦਾਰਥ) ਹੀ ਨਹੀਂ ਸੀ ਬਣਿਆ ਤਾਂ ਬ੍ਰਹਮਾ, ਵਿਸ਼ਨੂੰ ਮਹਾਂਦੇਵ ਦੇ ਸਰੀਰ, ਪਾਣੀ, ਕਮਲ, ਲਿੰਗ, ਗਾਂ ਅਤੇ ਰੁੱਖ ਭਸਮ ਆਦਿ ਕੀ ਤੁਹਾਡੇ ਬਾਬੇ ਦੇ ਘਰੋਂ ਆ ਕੇ ਡਿੱਗੇ ਸਨ ?)

**ਬਾਈਬਲ ਵਿੱਚ ਸ੍ਰਿਸ਼ਟੀ ਦੀ ਰਚਨਾ:**

ਯਹੂਦੀ ਧਰਮ ਦੇ ਗਰੰਥ ਤੌਰੇਤ ਵਿੱਚ ਸ੍ਰਿਸ਼ਟੀ ਰਚਨਾ ਬਾਰੇ ਵਿਚਾਰ ਇਉਂ ਦਰਜ ਹਨ:

"ਸ਼ੁਰੂ ਵਿੱਚ ਰੱਬ ਨੇ ਧਰਤੀ ਅਤੇ ਅਕਾਸ਼ ਨੂੰ ਸਾਜਿਆ। ਧਰਤੀ ਬੇਡੌਲ ਸੁੰਨੀ ਸੀ ਅਤੇ ਡੂੰਘਾਈਆਂ ਵਿੱਚ ਹਨੇਰਾ ਸੀ-ਈਸ਼ਵਰ ਦੀ ਆਤਮਾ ਪਾਣੀ ਉੱਤੇ ਡੋਲਦੀ ਸੀ।" ਪਰਵ।-ਆਇਤ।

"ਅਤੇ ਰੱਬ ਨੇ ਕਿਹਾ-ਚਾਨਣ ਹੋਵੇ। ਚਾਨਣ ਹੋ ਗਿਆ। ਰੱਬ ਨੇ ਦੇਖਿਆ ਕਿ ਚਾਨਣ ਚੰਗੀ ਚੀਜ਼ ਹੈ।"-ਆਇਤ 3/4 "ਅਤੇ ਈਸ਼ਵਰ ਨੇ ਕਿਹਾ ਕਿ ਪਾਣੀਆਂ ਵਿਚਾਲੇ ਅਕਾਸ਼ ਹੋਵੇ ਜੋ ਪਾਣੀਆਂ ਨਾਲੋਂ ਪਾਣੀਆਂ ਨੂੰ ਵੱਖ ਕਰੇ। ਫਿਰ ਰੱਬ ਨੇ ਅਕਾਸ਼ ਬਣਾਇਆ (ਨਾਲੇ ਪਹਿਲੀ ਆਇਤ ਵਿੱਚ ਬਣਾਇਆ ਸੀ ) ਜਿਸ ਨਾਲ ਅਕਾਸ਼ ਦੇ ਹੇਠਲੇ ਪਾਣੀ ਉਤਲੇ ਨਾਲੋਂ ਵੱਖ ਹੋ ਗਏ। ਰੱਬ ਨੇ ਅਕਾਸ਼ ਨੂੰ ਸਵਰਗ ਕਿਹਾ। ਸੰਝ ਅਤੇ ਬਿਹਾਨ ਦੂਜੇ ਦਿਨ ਬਣੇ" ਆਇਤ 6-7-8। ਇਸ ਆਇਤ ਬਾਰੇ ਸਵਾਮੀ ਦਇਆ ਨੰਦ ਦੀ ਟਿੱਪਣੀ ਹੈ ਕਿ ਜਦ ਹਾਲਾਂ ਸੂਰਜ ਹੀ ਨਹੀਂ ਬਣਿਆ ਸੀ ਤਾਂ ਦੁਬਾਰਾ ਦਿਨ ਤੇ ਰਾਤ ਕਿਵੇਂ ਹੁੰਦੇ ਰਹੇ ?

ਯਹੂਦੀ ਧਰਮ ਤੋਂ ਬਾਅਦ ਈਸਾਈ ਅਤੇ ਇਸਲਾਮ ਧਰਮ ਵੀ ਇਸੇ ਇੱਕੋ ਵਿਚਾਰਧਾਰਾ ਦੀਆਂ ਅਗਲੀਆਂ ਲੜੀਆਂ ਹਨ। ਤਰੇਤ, ਬਾਈਬਲ, (ਨਿਊ ਟੈਸਟਾਮੈਂਟ) ਅਤੇ ਕੁਰਾਨ ਆਪੋ ਵਿੱਚ ਅੰਤਰ ਸਬੰਧਤ ਹਨ। ਯਿਸੂ ਵੱਲੋਂ ਮੂਸਾ ਨੂੰ ਅਤੇ ਮੁਹੰਮਦ ਵੱਲੋਂ ਯਿਸੂ ਨੂੰ ਆਪਣੇ ਤੋਂ ਪਹਿਲਾਂ ਰੱਬ ਦਾ ਪੈਗੰਬਰ ਹੋਣ ਵਜੋਂ ਮਾਨਤਾ ਦਿੱਤੀ ਗਈ ਹੈ। ਇਸ ਲਈ ਤੇਰੇਤ ਕਿਤਾਬ ਵਾਲੀਆਂ ਸ੍ਰਿਸ਼ਟੀ ਆਰੰਭ ਦੀਆਂ ਮਾਨਤਾਵਾਂ ਨੂੰ ਬਾਈਬਲ ਅਤੇ ਕੁਰਾਨ ਵੀ

ਸਵੀਕਾਰ ਕਰਕੇ ਚਲਦੀਆਂ ਹਨ। ਭਾਵੇਂ ਕਿ ਪਿਛਲੀਆਂ ਦੋਹਾਂ ਕਿਤਾਬਾਂ ਜਾਂ ਗਰੰਥਾਂ ਵਿੱਚ ਕਿਤੇ ਕਿਤੇ ਉਪਰੋਕਤ ਵਿਚਾਰਾਂ ਨੂੰ ਥੋੜ੍ਹਾ ਕੁ ਵੱਖਰੇ ਢੰਗ ਦੀਆਂ ਕਹਾਣੀਆਂ ਬਣਾ ਕੇ ਵਿਸਥਾਰਿਆ ਗਿਆ ਹੈ। ਉਦਾਹਰਣ ਵਜੋਂ ਆਦਮ ਅਤੇ ਈਵ ਵੱਲੋਂ ਬਹਿਸ਼ਤ ਵਿੱਚ ਵਰਜਿਤ ਫਲ ਖਾਣ ਅਤੇ ਇਸ ਕਾਰਣ ਬਹਿਸ਼ਤ ਚੋਂ ਕੱਢੇ ਜਾਣ ਅਤੇ ਧਰਤੀ ਉੱਤੇ ਆ ਕੇ ਦੁਨੀਆਂ ਵਸਾਉਣ ਦੀ ਕਥਾ ਹੈ। ਮੁਕਦੀ ਗੱਲ ਕਿ ਸਭ ਧਰਮਾਂ ਅਨੁਸਾਰ ਮੌਜੂਦ ਸ੍ਰਿਸ਼ਟੀ ਦੀ ਹੋਂਦ ਇਸ ਕਰਕੇ ਹੈ ਕਿ ਉਸ ਨੂੰ ਕਿਸੇ ਨੇ ਪੈਦਾ ਕੀਤਾ ਹੈ। ਉਹ ਪੈਦਾ ਕਰਨ ਵਾਲੀ ਚੀਜ਼ ਰੱਬ ਸੀ, ਅਤੇ ਰੱਬ ਨੂੰ ਕਿਸੇ ਨੇ ਪੈਦਾ ਕੀਤਾ ਇਸ ਬਾਰੇ ਕੋਈ ਜੁਆਬ ਤਾਂ ਕਿਸੇ ਧਰਮ ਨੇ ਕੀ ਦੇਣਾ ਹੈ। ਧਾਰਮਿਕ ਫਿਲਾਸਫਰ ਤਾਂ ਇਸ ਸਵਾਲ ਤੱਕ ਪਹੁੰਚਦੇ ਹੀ ਨਹੀਂ। ਹਰ ਧਰਮ ਕੋਲ ਇੱਕੋ ਗੋਲ ਮੋਲ ਜਵਾਬ ਹੈ ਕਿ ਰੱਬ ਨੂੰ ਕਿਸੇ ਨੇ ਕੀ ਪੈਦਾ ਕਰਨਾ ਸੀ ਉਹ ਤਾਂ ਆਪ ਸਭ ਕਾਸੇ ਦਾ ਸਿਰਜਕ ਹੈ। ਵੈਸੇ ਇਹ ਕੋਈ ਤਰਕਸ਼ੀਲ ਜੁਆਬ ਨਹੀਂ ਹੈ। ਜੇ ਕੋਈ ਚੀਜ਼ ਕਿਸੇ ਹੋਰ ਵੱਲੋਂ ਬਣਾਏ ਜਾਣ ਤੇ ਹੀ ਬਣਦੀ ਹੈ ਤਾਂ ਇਹ ਨਿਯਮ ਹਰ ਥਾਂ ਹੀ ਲਾਗੂ ਹੋਣਾ ਚਾਹੀਦਾ ਸੀ, ਰੱਬ ਉੱਤੇ ਵੀ।

ਦੂਜੀ ਗੱਲ ਕਿ ਰੱਬ ਨੇ ਇਹ ਸ੍ਰਿਸ਼ਟੀ ਸਾਜੀ ਹੀ ਕਿਉਂ ? ਇਸ ਬਾਰੇ ਸਭ ਧਰਮ ਲਗਭਗ ਇਹੀ ਕਹਿੰਦੇ ਹਨ ਕਿ ਰੱਬ ਇਕੱਲਿਆਂ ਬੈਠਾ ਬੈਠਾ ਬੋਰ ਹੋ ਗਿਆ ਸੀ ਅਤੇ ਉਸਨੇ ਸ੍ਰਿਸ਼ਟੀ ਦਾ ਜੰਗ ਪਲੰਗਾ ਉਸੇ ਤਰ੍ਹਾਂ ਸ਼ੁਰੂ ਕੀਤਾ ਜਿਵੇਂ ਕਿਸੇ ਵਿਹਲੇ ਬੰਦੇ ਨੂੰ ਫੁਰਨਾ ਫੁਰੇ– "ਚਲੋ ਤਾਸ਼ ਹੀ ਖੇਡ ਲਈਏ।" ਇਸ ਦਾ ਅਰਥ ਇਹ ਹੋਇਆ ਕਿ ਪੂਰਾ ਬ੍ਰਹਿਮੰਡ ਅਤੇ ਧਰਤੀ ਉੱਪਰ ਜੀਵਾਂ ਦਾ ਜੰਮਣਾ, ਕਸ਼ਟ ਭੋਗਣਾ ਅਤੇ ਮਰਨਾ ਰੱਬ ਦਾ ਇੱਕ ਸ਼ੁਗਲ ਹੈ, ਅਤੇ ਉਸ ਨੇ ਆਪਣੀ ਮਹਾਂ ਸ਼ੂੰਨਯ ਦੀ ਬੋਰੀਅਤ ਕਾਰਣ ਇਹ ਸਭ ਵਿਢਿਆ ਹੋਇਆ ਹੈ। ਧਰਮਾਂ ਦੀ ਸ੍ਰਿਸ਼ਟੀ ਬਾਰੇ ਇਹ ਵਿਆਖਿਆ ਬੜੀ ਨਿਕੰਮੀ ਹੈ ਅਤੇ ਇਹ ਰੱਬ ਨੂੰ ਸਰਵ ਉੱਚ ਮਿਹਰਬਾਨ, ਗਹਿਰ ਗੰਭੀਰ, ਗੁਣੀ ਗਹੀਰ ਨਹੀਂ ਸਾਬਤ ਕਰਦੀ। ਇਹ ਰੱਬ ਦੇ ਹੱਕ ਵਿੱਚ ਨਹੀਂ ਉਸ ਦੇ ਖਿਲਾਫ ਜਾਂਦੀ ਹੈ। ਉਪਰੋਕਤ ਵਿਆਖਿਆ ਵਾਲਾ ਰੱਬ ਇੱਕ ਅਤੀ ਸਧਾਰਣ ਮਾਨਸਿਕਤਾ ਵਾਲੀ ਹਸਤੀ ਹੈ। ਜੋ ਆਦਮੀ ਵਾਂਗ ਹੀ ਬੋਰ ਵੀ ਹੋ ਸਕਦੀ ਹੈ। ਉਪਰ ਵਾਲਾ ਰੱਬ ਉਸ ਡੁਗਡੁਗੀ ਵਾਲੇ ਮਦਾਰੀ ਤੋਂ ਵੀ ਭੈੜਾ ਹੈ ਜੋ ਬਾਂਦਰਾਂ ਦੇ ਰੱਸੀਆਂ ਪਾ ਕੇ ਨਚਾਉਂਦਾ ਹੈ ਕਿਉਂਕਿ ਮਦਾਰੀ ਤਾਂ ਫਿਰ ਵੀ ਢਿੱਡ ਦੀ ਖਾਤਰ ਤੇ ਹੋਰਾਂ ਦਾ ਚਿੱਤ ਪਰਚਾਉਂਦਾ ਹੈ ਪਰ ਰੱਬ ਨੂੰ ਢਿੱਡ ਦੀ ਕੋਈ ਸਮੱਸਿਆ ਨਹੀਂ। ਉਸ ਕੇਵਲ 'ਟੈਮ ਪਾਸ' ਕਰਨ ਲਈ ਪ੍ਰਾਕਿਰਤੀ ਦੇ ਪਦਾਰਥ ਅਤੇ ਜੀਵਾਂ ਨੂੰ ਨਚਾ ਕੇ ਜੀਵਨ ਦੇ ਭਿਆਨਕ ਕਸ਼ਟ ਭੋਗਣ ਦੇ ਗਧਗੇੜ ਪਾਏ ਹੋਏ ਹਨ। ਜੀਵਾਂ ਨੂੰ ਪੇਟ ਪਾਲਣ ਅਤੇ ਥੋੜ ਚਿਰੇ ਸੁੱਖਾਂ ਖਾਤਰ ਏਨੇ ਤਸੀਹੇ ਭੋਗਣ ਲਾਉਣਾ ਉਹ ਵੀ ਕੇਵਲ ਆਪਣੇ ਸ਼ੁਗਲ ਖ਼ਾਤਰ – ਇਹ ਕਿਸੇ ਨੇਕ ਅਤੇ ਸਾਊ ਜਣੇ ਦਾ ਕੰਮ ਨਹੀਂ ਹੈ।

ਸ੍ਰਿਸ਼ਟੀ ਰਚਨਾ ਦੇ ਕਾਰਨ ਅਤੇ ਰਚਨਹਾਰੇ ਬਾਰੇ ਇਹ ਕਿਆਫੇ ਨਿਰੇ ਬਚਕਾਨੇ ਹਨ। ਇਹ ਸਭ ਪੁਰਾਣੇ ਵੇਲਿਆਂ ਦੀ ਸੀਮਿਤ ਬੁੱਧੀ ਦੇ ਫੁਰਨੇ ਹਨ।

## ਕਿਸਨੇ ਅਤੇ ਕਿਉਂ ਦੇ ਸਵਾਲਾਂ ਉੱਤੇ ਵਿਗਿਆਨਕ ਫਲਸਫਾ

ਵਿਗਿਆਨ ਦਾ ਦਰਸ਼ਨ ਇਸ ਸਵਾਲ ਨੂੰ ਏਨੇ ਸਿੱਧੜ ਤਰੀਕੇ ਨਾਲ ਹੱਥ ਨਹੀਂ ਪਾਉਂਦਾ। ਵਿਗਿਆਨਕ ਫਲਸਫਾ ਇਸ ਨੂੰ ਸੰਕਲਪ ਦੀ ਸੰਰਚਨਾ ਦੇ ਵਿਗਿਆਨ ਨਾਲ ਜੋੜਕੇ ਹੱਲ ਕਰਦਾ ਹੈ ਅਰਥਾਤ; ਬਨਣ ਜਾਂ ਬਣਾਏ ਜਾਣ ਦੇ ਮੂਲ ਸੰਕਲਪ ਤੋਂ 'ਬਨਣ' ਬਾਰੇ ਸੰਸਾਰ ਦੀਆਂ ਭਾਸ਼ਾਵਾਂ ਵਿੱਚ ਕੀ ਅਰਥ ਲਏ ਗਏ ਹਨ ? ਕਿਸੇ ਚੀਜ਼ ਦੇ ਬਣਾਏ ਜਾਣ ਦਾ ਕੀ ਅਰਥ ਹੈ ? ਤਹਿ ਤੱਕ ਜਾਈਏ ਤਾਂ ਬਣਾਏ ਜਾਣ ਵਰਗਾ ਕੋਈ ਅਮਲ ਦੁਨੀਆਂ ਉੱਤੇ ਕਿਤੇ ਵੀ ਨਹੀਂ ਵਾਪਰ ਰਿਹਾ। ਕੇਵਲ ਵਿਉਂਤਿਆਂ ਜਾਂ ਤਰਤੀਬਿਆ ਜਾਂਦਾ ਹੈ। ਰੂਪ ਦੇ ਕੁਝ ਬਦਲਣ ਨੂੰ ਹੀ ਅਸੀਂ ਬਨਾਉਣਾ ਕਹਿ ਦਿੰਦੇ ਹਾਂ। ਉਦਾਹਰਣ ਵਜੋਂ ਮਿਸਤਰੀ ਮਕਾਨ ਬਣਾਉਂਦੇ ਹਨ ਤਾਂ ਇਸਦਾ ਅਰਥ ਹੁੰਦਾ ਹੈ ਕਿ ਪਹਿਲਾਂ ਤੋਂ ਮੌਜੂਦ ਮਿੱਟੀ, ਲੋਹੇ ਅਤੇ ਲੱਕੜੀ ਨੂੰ ਇੱਕ ਖਾਸ ਢੰਗ ਨਾਲ ਤਰਤੀਬ ਦਿੱਤੀ ਜਾਂਦੀ ਹੈ। ਪਦਾਰਥ ਦੇ ਰੂਪ ਵਿੱਚ ਤਬਦੀਲੀ ਕਰਨ ਦਾ ਅਰਥ ਪਦਾਰਥ ਦਾ ਸਿਰਜੇ ਜਾਣਾ ਨਹੀਂ ਹੈ। ਮਨੁੱਖੀ ਸੱਭਿਅਤਾ ਦੇ ਮੁੱਢਲੇ ਕਾਲ ਵਿੱਚ ਮਨੁੱਖ ਨੇ ਪੱਥਰਾਂ ਦੇ ਹਥਿਆਰ ਅਤੇ ਭਾਂਡੇ ਬਣਾਏ। ਉਦੋਂ ਹੀ ਇਸ ਸਮਝ ਦੀ ਸਥਾਪਨਾ ਹੋਈ ਕਿ ਉਹ ਭਾਂਡੇ ਆਦਿ ਦੀ ਹੋਂਦ ਏਸੇ ਕਾਰਨ ਹੈ ਕਿ ਮਨੁੱਖਾਂ ਨੇ ਇਸਨੂੰ ਬਣਾਇਆ ਹੈ। ਇਸ ਲਈ ਸ੍ਰਿਸ਼ਟੀ ਦਾ ਪਦਾਰਥ ਵੀ ਏਸੇ ਕਾਰਨ ਮੌਜੂਦ ਹੈ ਕਿ ਉਸਨੂੰ ਕਿਸੇ ਨੇ ਬਣਾਇਆ ਹੋਵੇਗਾ ਉਦੋਂ ਤੋਂ ਲੈ ਕੇ ਅੱਜ ਤੱਕ ਮਨੁੱਖੀ ਸਮਾਜ ਦੀ ਬਹੁਗਿਣਤੀ ਸਮਝ ਦੀ ਇਸ ਨਿੱਕੀ ਜਿਹੀ ਗਲਤੀ ਨੂੰ ਹੱਲ ਨਹੀਂ ਕਰ ਸਕੀ ਕਿ ਅਸਲ ਵਿੱਚ ਮਨੱਖ ਜਾਂ ਕਿਸੇ ਵੀ ਹੋਰ ਨੇ ਕਿਤੇ ਵੀ ਕੁੱਝ ਬਣਾਇਆ ਨਹੀਂ ਹੈ-ਸਗੋਂ ਸਦਾ ਤੋਂ ਮੌਜੂਦ ਪਦਾਰਥ ਦਾ ਰੂਪ ਨਵੇਂ-ਨਵੇਂ ਢੰਗਾਂ ਨਾਲ ਤਰਤੀਬਿਆ ਹੀ ਹੈ। ਪਦਾਰਥ ਨੂੰ ਊਰਜਾ ਵਿੱਚ ਬਦਲਿਆ ਜਾਂਦਾ ਹੈ ਤਾਂ ਊਰਜਾ ਪਦਾਰਥ ਦਾ ਹੀ ਇੱਕ ਹੋਰ ਰੂਪ ਹੁੰਦੀ ਹੈ। ਪੈਦਾ ਕਰਨ ਵਰਗੀ ਤਾਂ ਕੋਈ ਗੱਲ ਹੀ ਨਹੀਂ ਵਾਪਰਦੀ। ਸ੍ਰਿਸ਼ਟੀ ਦਾ ਪਦਾਰਥ ਸਦਾ ਤੋਂ ਹੀ ਮੌਜੂਦ ਹੈ। ਇਸ ਨੂੰ ਨਾ ਕੋਈ ਪੈਦਾ ਕਰਦਾ ਹੈ ਨਾ ਕੋਈ ਖਤਮ ਕਰਦਾ ਹੈ। ਇਸ ਵਿੱਚ ਸਿਰਜਕ ਦੀ ਕੋਈ ਭੂਮਿਕਾ ਨਹੀਂ ਅਤੇ ਨਾ ਹੀ ਉਸ ਲਈ ਥਾਂ ਹੈ। ਇਹ ਸਦਾ ਤੋਂ ਹੀ ਮੌਜੂਦ ਪਦਾਰਥ ਵਿੱਚ (ੳ) ਮਾਤਰਾ ਵਿੱਚ ਤਬਦੀਲੀ ਨਾਲ ਗੁਣਾਂ ਵਿੱਚ ਬਦਲੀ ਅਤੇ ਗੁਣਾਂ ਦੀ ਤਬਦੀਲੀ ਨਾਲ ਮਾਤਰਾ ਵਿੱਚ ਬਦਲੀ, (ਅ) ਨਿਖੇਧ ਦਾ ਨਿਖੇਧ, (ੲ) ਉਲਟਾ ਦਾ ਵਿਰੋਧ ਅਤੇ ਏਕਤਾ-ਇਹ ਤਿੰਨੇ ਅਮਲ ਲਗਾਤਾਰ ਵਾਪਰਦੇ ਰਹਿੰਦੇ ਹਨ। ਇਨ੍ਹਾਂ ਤਿੰਨਾਂ ਅਧੀਨ ਹੀ ਪਦਾਰਥ ਦੀ ਬਣਤਰ ਤੱਤਾਂ ਅਤੇ ਬਾਹਰੀ ਰੂਪ ਵਿੱਚ ਬਦਲੇਵਾ

ਆਉਂਦਾ ਰਹਿੰਦਾ ਹੈ। ਧਰਤੀ ਉੱਪਰ ਜੀਵਨ ਦੀ ਹੋਂਦ ਵੀ ਇਸੇ ਬਦਲੇਵੇਂ ਦੇ ਅਮਲ ਵਜੋਂ ਹੀ ਸਥਾਪਿਤ ਹੋਈ ਸੀ। ਪ੍ਰਾਕਿਰਤੀ ਵਿੱਚ ਮੌਜੂਦ 92 ਮੂਲ ਰਸਾਇਣੀ ਤੱਤਾਂ ਵਿੱਚੋਂ ਕੁਲ 16 ਤੱਤਾਂ ਨਾਲ ਹੀ ਸਾਰਾ ਚੇਤੰਨ ਜਹਾਨ ਬਣਿਆ ਹੈ। ਉਨ੍ਹਾਂ ਵਿੱਚੋਂ ਚਾਰ ਮੁੱਖ ਤੱਤਾਂ ਦੀ ਲੀਲਾ ਹੀ ਜੀਵਨ ਹੈ। ਕਾਰਬਨ, ਹਾਈਡਰੋਜਨ, ਨਾਈਟਰੋਜਨ ਅਤੇ ਆਕਸੀਜਨ ਦੇ ਹਜ਼ਾਰਾਂ ਸੰਭਾਵਤ ਸੰਯੋਗਾਂ ਵਿੱਚ ਕੇਵਲ 20 ਸੰਯੋਗ ਅਮੀਨੋਂ ਏਸਿਡ ਦੀ ਲੜੀ ਨਾਲ ਜੀਵਨ ਪ੍ਰੇਰਕ ਪ੍ਰੋਟੀਨ ਬਣੇ ਹਨ।

ਮੁੱਖ ਤੌਰ ਤੇ ਵਿਗਿਆਨਕ ਫਲਸਫਾ ਇਹ ਸਮਝਾਉਂਦਾ ਹੈ ਕਿ ਬਨਣ ਬਣਾਉਣ ਦਾ ਸੰਕਲਪ ਹੀ ਮਨੁੱਖੀ ਬੁੱਧੀ ਦੇ ਇੱਕ ਵਿਉਹਾਰਕ ਭੁਲੇਖੇ ਦੀ ਉਪਜ ਹੈ। ਸ੍ਰਿਸ਼ਟੀ ਪਦਾਰਥ ਦੀ ਸਿਰਜਣਾ ਦਾ ਸਵਾਲ ਹੀ ਗਲਤ ਹੈ ਅਤੇ ਧਰਮਾਂ ਦੇ ਦੱਸਣ ਮੁਤਾਬਿਕ ਮੌਜੂਦ ਬ੍ਰਹਿਮੰਡ ਕਿਸੇ ਸ਼ਕਤੀ ਦੀ ਯੋਜਨਾ, ਸਾਜਿਸ਼ ਜਾਂ ਫੁਰਨੇ ਕਾਰਨ ਨਹੀਂ ਘੜਿਆ ਗਿਆ। ਜੋ ਸਦਾ ਤੋਂ ਮੌਜੂਦ ਹੈ ਉਸਦੇ ਸਿਰਜਣ ਦਾ ਕਾਰਣ ਪੁੱਛਣ ਜਾਂ ਸੋਚਣ ਵਾਲਾ ਕੇਵਲ ਮੂਰਖ ਹੀ ਹੋ ਸਕਦਾ ਹੈ।



‘ਲੋਕੀਂ ਧਰਮ ਨੂੰ ਸਿਰਫ ਇਸੇ ਲਈ ਮੰਨਦੇ ਹਨ ਕਿ ਉਨ੍ਹਾਂ ਦਾ ਟੱਬਰ ਰਾਜ਼ੀ-ਬਾਜ਼ੀ ਰਹੇ ਅਤੇ ਆਰਥਿਕ ਹਾਲਤ ਚੰਗੀ ਹੋ ਜਾਵੇ ਇਸ ਲਈ ਨਹੀਂ ਕਿ ਉਹਨਾਂ ਅੰਦਰ ਬ੍ਰਹਿਮੰਡ ਸ੍ਰਿਸ਼ਟੀ ਅਤੇ ਜ਼ਿੰਦਗੀ ਦੇ ਮੂਲ ਅਧਾਰਾਂ ਅਤੇ ਕਾਰਣ ਨੂੰ ਜਾਨਣ ਦੀ ਕੋਈ ਦਾਰਸ਼ਨਿਕ ਜਗਿਆਸਾ ਹੈ। ਲੋਕਾਂ ਦੇ ਮਨਾਂ ਵਿੱਚ ਗੁਰੂ-ਪੀਰ ਅਤੇ ‘ਰੱਬ’ ਦਾ ਸੰਕਲਪ ਅਸਲ ਵਿੱਚ ਕਿਸੇ ਯੋਗ ਡਾਕਟਰ, ਬੈਂਕ ਜਾਂ ਥਾਣੇ ਵਰਗਾ ਹੀ ਹੈ ਤੇ ਉਸ ਤੋਂ ਉਸੇ ਤਰ੍ਹਾਂ ਦੀਆਂ ਲੋੜਾਂ ਪੂਰੀਆਂ ਕਰਵਾਉਣਾ ਲੋਚਦੇ ਹਨ।’

ਯੁੱਗ ਕਵੀ ਪਾਸ਼

**Tarksheel Society Punjab (Regd.) Parkashan**

H.O. Tarksheel Bhawan, Tarksheel Chowk,
Barnala (Punjab) Ph.: 01679-241466
web : www.tarksheel.org, e-mail : tarkshiloffice@gmail.com




Rs. 25/-